# PUNJAB VIDHAN SABHA

**DEBATES**

*Thursday, the 17th March, 2016*

**Vol. XII– No. 7**

OFFICIAL REPORT




CONTENTS



**Punjab Vidhan Sabha Secretariat, Chandigarh**

Price : Rs.________.

## ਪੰਜਾਬ ਮੰਤਰੀ ਮੰਡਲ ਦੀ ਸੂਚੀ
### ਕੈਬਨਿਟ ਮੰਤਰੀ

| ਕ੍ਰਮ | ਨਾਮ | ਮਹਿਕਮਾ/ਮਹਿਕਮੇ | ਨੰ: |
|---|---|---|---|
| 1) | ਸਰਦਾਰ ਪਰਕਾਸ਼ ਸਿੰਘ ਬਾਦਲ, | ਆਮ ਪ੍ਰਸ਼ਾਸਨ, ਸਹਿਕਾਰਤਾ, ਮੁੱਖ ਮੰਤਰੀ ਸਾਇੰਸ ਤਕਨਾਲੋਜੀ, ਵਾਤਾਵਰਨ,ਵਿਜੀਲੈਂਸ ਅਤੇ ਸ਼ਹਿਰੀ ਹਵਾਬਾਜ਼ੀ | |
| 2) | ਸਰਦਾਰ ਸੁਖਬੀਰ ਸਿੰਘ ਬਾਦਲ, ਉਪ ਮੁੱਖ ਮੰਤਰੀ | ਗ੍ਰਹਿ ਮਾਮਲੇ, ਪ੍ਰਸ਼ਾਸਕੀ ਸੁਧਾਰ, ਹਾਊਸਿੰਗ, ਕਰ ਤੇ ਆਬਕਾਰੀ, ਖੇਡਾਂ ਤੇ ਯੁਵਕ ਸੇਵਾਵਾਂ, ਪੂੰਜੀ ਨਿਵੇਸ਼ ਅਤੇ ਬਿਜਲੀ | |
| 3) | ਸ਼੍ਰੀ ਚੂਨੀ ਲਾਲ ਭਗਤ | ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ | |
| 4) | ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ | ਖੁਰਾਕ ਤੇ ਸਿਵਲ ਸਪਲਾਈ, ਸੂਚਨਾ ਤਕਨਾਲੋਜੀ ਮੰਤਰੀ | |
| 5) | ਸਰਦਾਰ ਅਜੀਤ ਸਿੰਘ ਕੋਹਾੜ | ਟਰਾਂਸਪੋਰਟ, ਕਾਨੂੰਨੀ ਤੇ ਵਿਧਾਨਕ ਮਾਮਲੇ ਤੇ ਚੋਣਾਂ ਅਤੇ ਰੋਜ਼ਗਾਰ ਪੈਦਾਕਰਨ ਮੰਤਰੀ | |
| 6) | ਸਰਦਾਰ ਗੁਲਜ਼ਾਰ ਸਿੰਘ ਰਣੀਕੇ | ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ ਅਤੇ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ | |
| 7) | ਸ਼੍ਰੀ ਮਦਨ ਮੋਹਨ ਮਿੱਤਲ | ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ | |
| 8) | ਸਰਦਾਰ ਪਰਮਿੰਦਰ ਸਿੰਘ ਢੀਂਡਸਾ | ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ | |
| 9) | ਸਰਦਾਰ ਜਨਮੇਜਾ ਸਿੰਘ ਸੇਖੋਂ | ਲੋਕ ਨਿਰਮਾਣ (ਭ ਤੇ ਮ) ਮੰਤਰੀ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨਰਾਂ ਦੀ ਭਲਾਈ ਮੰਤਰੀ | |
| 10) | ਸ਼੍ਰੀ ਸੁਰਜੀਤ ਕੁਮਾਰ ਜਿਆਨੀ | ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਮੰਤਰੀ | |
| 11) | ਸਰਦਾਰ ਤੋਤਾ ਸਿੰਘ | ਖੇਤੀਬਾੜੀ ਅਤੇ ਐਨ.ਆਰ.ਆਈ. ਮਾਮਲੇ ਮੰਤਰੀ | |
| 12) | ਸਰਦਾਰ ਬਿਕਰਮ ਸਿੰਘ ਮਜੀਠੀਆ | ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਨਵ ਤੇ ਨਵਿਆਉਣਯੋਗ ਊਰਜਾ ਸਰੋਤ ਮੰਤਰੀ | |
| 13) | ਸਰਦਾਰ ਸਿਕੰਦਰ ਸਿੰਘ ਮਲੂਕਾ | ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ | |
| 14) | ਸ਼੍ਰੀ ਅਨਿਲ ਜੋਸ਼ੀ | ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ | |
| 15) | ਸਰਦਾਰ ਸੁਰਜੀਤ ਸਿੰਘ ਰੱਖੜਾ | ਪੇਂਡੂ ਜਲ ਸਪਲਾਈ ਅਤੇ ਸੈਨੀਟੇਸ਼ਨ ਅਤੇ ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ | |
| 16) | ਸਰਦਾਰ ਸ਼ਰਨਜੀਤ ਸਿੰਘ ਢਿੱਲੋਂ | ਸਿੰਚਾਈ ਮੰਤਰੀ | |
| 17) | ਸਰਦਾਰ ਸੋਹਣ ਸਿੰਘ ਠੰਡਲ | ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ | |
| 18) | ਡਾਕਟਰ ਦਲਜੀਤ ਸਿੰਘ ਚੀਮਾ | ਸਿੱਖਿਆ ਮੰਤਰੀ | |

## ਮੁੱਖ ਸੰਸਦੀ ਸਕੱਤਰ

| ਕ੍ਰਮ ਨੰ: | ਨਾਮ | ਮਹਿਕਮਾ/ਮਹਿਕਮੇ |
|---|---|---|
| 1) | ਚੌਧਰੀ ਨੰਦ ਲਾਲ | ਜੰਗਲਾਤ, ਜੰਗਲੀ ਜੀਵ ਅਤੇ ਕਿਰਤ |
| 2) | ਸੰਤ ਬਲਵੀਰ ਸਿੰਘ ਘੁੰਨਸ | ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ, ਪੁਰਾਤੱਤਵ ਅਤੇ ਅਜਾਇਬ ਘਰ |
| 3) | ਸ਼੍ਰੀ ਦੇਸ ਰਾਜ ਧੁੱਗਾ | ਪਸ਼ੂ ਪਾਲਣ,ਮੱਛੀ ਪਾਲਣ ਅਤੇ ਡੇਅਰੀ ਵਿਕਾਸ |
| 4) | ਸਰਦਾਰ ਹਰਮੀਤ ਸਿੰਘ ਸੰਧੂ | ਲੋਕ ਨਿਰਮਾਣ (ਭ ਤੇ ਮ) |
| 5) | ਸਰਦਾਰ ਮਨਤਾਰ ਸਿੰਘ ਬਰਾੜ | ਪੇਂਡੂ ਵਿਕਾਸ ਅਤੇ ਪੰਚਾਇਤਾਂ |
| 6) | ਬੀਬੀ ਮਹਿੰਦਰ ਕੌਰ ਜੋਸ਼ | ਸਿੰਚਾਈ |
| 7) | ਸ਼੍ਰੀ ਅਵਿਨਾਸ਼ ਚੰਦਰ | ਉਚੇਰੀ ਸਿੱਖਿਆ |
| 8) | ਸ਼੍ਰੀ ਕੇ.ਡੀ.ਭੰਡਾਰੀ | ਸਹਿਕਾਰਤਾ |
| 9) | ਸਰਦਾਰ ਇੰਦਰਬੀਰ ਸਿੰਘ ਬੁਲਾਰੀਆ | ਸਿੱਖਿਆ |
| 10) | ਸਰਦਾਰ ਅਮਰਪਾਲ ਸਿੰਘ ਅਜਨਾਲਾ | ਤਕਨੀਕੀ ਸਿੱਖਿਆ ਅਤੇ ਸਨਅਤੀ ਸੰਸਥਾਵਾਂ |
| 11) | ਸਰਦਾਰ ਗੁਰਬਚਨ ਸਿੰਘ ਬੱਬੇਹਾਲੀ | ਖੇਤੀਬਾੜੀ |
| 12) | ਸਰਦਾਰ ਵਿਰਸਾ ਸਿੰਘ ਵਲਟੋਹਾ | ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ , ਅਤੇ ਰੱਖਿਆ ਸੇਵਾਵਾਂ ਭਲਾਈ |
| 13) | ਸ਼੍ਰੀ ਐਨ.ਕੇ.ਸ਼ਰਮਾ | ਉਦਯੋਗ ਅਤੇ ਵਣਜ |
| 14) | ਸ਼੍ਰੀਮਤੀ ਐਫ.ਨਿਸਾਰਾ ਖਾਤੂਨ (ਫਰਜ਼ਾਨਾ ਆਲਮ) | ਸਮਾਜਿਕ ਸੁਰੱਖਿਆ, ਮਹਿਲਾ ਅਤੇ ਬਾਲ ਵਿਕਾਸ |
| 15) | ਡਾਕਟਰ ਨਵਜੋਤ ਕੌਰ ਸਿੱਧੂ | ਸਿਹਤ ਅਤੇ ਪਰਿਵਾਰ ਭਲਾਈ |
| 16) | ਸ਼੍ਰੀ ਪ੍ਰਕਾਸ਼ ਚੰਦ ਗਰਗ | ਖੁਰਾਕ ਅਤੇ ਸਿਵਲ ਸਪਲਾਈ |
| 17) | ਸ਼੍ਰੀ ਪਵਨ ਕੁਮਾਰ ਟੀਨੂੰ | ਖੇਡਾਂ ਤੇ ਯੁਵਕ ਸੇਵਾਵਾਂ ਅਤੇ ਐਸ.ਸੀ.,ਬੀ.ਸੀ. ਦੀ ਭਲਾਈ |
| 18) | ਸ਼੍ਰੀ ਸਰੂਪ ਚੰਦ ਸਿੰਗਲਾ | ਆਬਕਾਰੀ ਅਤੇ ਕਰ |
| 19) | ਸ਼੍ਰੀ ਸੋਮ ਪ੍ਰਕਾਸ਼ | ਸਥਾਨਕ ਸਰਕਾਰ |

**PUNJAB VIDHAN SABHA**

***Thursday, the 17th March, 2016***

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 10.00 A.M. Mr. Speaker (Doctor Charnjit Singh Atwal) in the Chair.*

-----------

## POSTPONED STARRED QUESTION AND ANSWER

**ਮਾਨਯੋਗ ਸਪੀਕਰ :** ਪਹਿਲਾਂ ਮੁਲਤਵੀ ਕੀਤਾ ਪ੍ਰਸ਼ਨ। ਸ਼੍ਰੀਮਤੀ ਸੀਮਾ ਕੁਮਾਰੀ ਜੀ।

**ਨਿਸ਼ਾਨ ਵਾਲਾ ਪ੍ਰਸ਼ਨ ਨੰ: 2262**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

## STARRED QUESTIONS AND ANSWERS

**ਮਾਨਯੋਗ ਸਪੀਕਰ :** ਹੁਣ ਅੱਜ ਦੀ ਲਿਸਟ ਦੇ ਰੈਗੂਲਰ ਪ੍ਰਸ਼ਨ ਲਏ ਜਾਣਗੇ। ਸਰਦਾਰ ਦਰਸ਼ਨ ਸਿੰਘ ਕੋਟਫੱਤਾ ਜੀ, ਆਪਣਾ ਸਵਾਲ ਪੇਸ਼ ਕਰਨ।

**ਨਿਸ਼ਾਨ ਵਾਲਾ ਪ੍ਰਸ਼ਨ ਨੰ: 2457**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

**ਮਾਨਯੋਗ ਸਪੀਕਰ :** ਅਗਲਾ ਪ੍ਰਸ਼ਨ। ਸ਼੍ਰੀਮਤੀ ਅਰੁਨਾ ਚੌਧਰੀ ਜੀ।

**ਸ਼੍ਰੀਮਤੀ ਅਰੁਨਾ ਚੌਧਰੀ :** ਸਪੀਕਰ ਸਾਹਿਬ, ਮੰਤਰੀ ਜੀ ਨਹੀਂ ਆਏ।

**ਮਾਨਯੋਗ ਸਪੀਕਰ :** ਮਲੂਕਾ ਜੀ ਤਾਂ ਬੈਠੇ ਹਨ।

**ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ :** ਮੈਂ ਤਾਂ ਬੈਠਾ ਹਾਂ ਜੀ।

**Smt Aruna Chaudhary :** Sorry ji.

**ਮੰਤਰੀ :** ਕਾਂਗਰਸੀ ਘਬਰਾਏ ਕਿਉਂ ਫਿਰਦੇ ਹਨ?

## ਦੀਨਾਨਗਰ ਹਲਕੇ ਵਿੱਚ ਗਲੀਆਂ/ਨਾਲੀਆਂ ਦੇ ਨੀਂਹ ਪੱਥਰ ਰੱਖਣ ਸਬੰਧੀ

***2323. ਸ਼੍ਰੀਮਤੀ ਅਰੁਨਾ ਚੌਧਰੀ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਉਨ੍ਹਾਂ ਉੱਚ ਅਧਿਕਾਰੀਆਂ ਦੇ ਨਾਂ ਅਤੇ ਅਹੁਦੇ ਕੀ-ਕੀ ਹਨ ਜਿਨ੍ਹਾਂ ਨੇ ਮਾਰਚ, 2012 ਤੋਂ ਹਵੇਲੀ, ਬਲਾਕ ਦੀਨਾਨਗਰ, ਸ਼੍ਰੀ ਰਾਮਪੁਰ, ਬਲਾਕ ਦੋਰਾਂਗਲਾ ਅਤੇ ਮੈਘੀਆਂ, ਬਲਾਕ ਗੁਰਦਾਸਪੁਰ ਵਿੱਚ ਪਿੰਡਾਂ ਵਿਚ ਗਲੀਆਂ ਅਤੇ ਨਾਲੀਆਂ ਦੇ ਨੀਂਹ ਪੱਥਰ ਰੱਖੇ / ਉਦਘਾਟਨ ਕੀਤੇ;

(ਅ) ਕੀ ਉਪਰੋਕਤ ਵਰਣਿਤ ਵਿਅਕਤੀ ਅਜਿਹੇ ਨੀਂਹ ਪੱਥਰ ਰੱਖਣ ਲਈ / ਉਦਘਾਟਨ ਕਰਨ ਲਈ ਅਧਿਕਾਰਿਤ ਸਨ; ਜੇਕਰ ਨਹੀਂ, ਤਾਂ ਸਰਕਾਰ ਦੁਆਰਾ ਕੁਤਾਹੀ ਕਰਨ ਵਾਲੇ ਵਿਅਕਤੀਆਂ / ਪੰਚਾਇਤਾਂ ਦੇ ਵਿਰੁੱਧ ਕੀ ਕਾਰਵਾਈ ਕੀਤੀ ਗਈ ?

**ਸਰਦਾਰ ਸਿਕੰਦਰ ਸਿੰਘ ਮਲੂਕਾ :** ਸ਼੍ਰੀਮਤੀ ਜੀ,

(ੳ) ਗਰਾਮ ਪੰਚਾਇਤ ਹਵੇਲੀ ਬਲਾਕ ਦੀਨਾਨਗਰ, ਗਰਾਮ ਪੰਚਾਇਤ ਸ਼੍ਰੀ ਰਾਮਪੁਰ ਬਲਾਕ ਦੋਰਾਂਗਲਾ ਅਤੇ ਗਰਾਮ ਪੰਚਾਇਤ ਮੈਘੀਆਂ ਬਲਾਕ ਗੁਰਦਾਸਪੁਰ, ਜ਼ਿਲ੍ਹਾ ਗੁਰਦਾਸਪੁਰ ਵਿੱਚ ਮਾਰਚ 2012 ਤੋਂ ਹੁਣ ਤੱਕ ਕਿਸੇ ਵੀ ਅਧਿਕਾਰੀ ਵੱਲੋਂ ਕੋਈ ਵੀ ਉਦਘਾਟਨ / ਨੀਂਹ ਪੱਥਰ ਨਹੀਂ ਰੱਖਿਆ ਗਿਆ।

(ਅ) ਕਿਉਂਕਿ ਪ੍ਰਸ਼ਨ (ੳ) ਦਾ ਜਵਾਬ ਨਹੀਂ ਵਿੱਚ ਹੈ, ਇਸ ਲਈ ਸਰਕਾਰ ਵੱਲੋਂ ਕਿਸੇ ਤਰ੍ਹਾਂ ਦੀ ਵੀ ਕਾਰਵਾਈ ਕਰਨੀ ਨਹੀਂ ਬਣਦੀ।

**ਸ਼੍ਰੀਮਤੀ ਅਰੁਨਾ ਚੌਧਰੀ :** ਸਪੀਕਰ ਸਾਹਿਬ, ਪਹਿਲਾਂ ਤਾਂ ਮੇਰੇ ਸਵਾਲ ਦੀ ਟਰਾਂਸਲੇਸ਼ਨ ਹੀ ਠੀਕ ਨਹੀਂ ਹੋਈ। ਮੈਂ ਅਧਿਕਾਰੀ ਨਹੀਂ, ਡਿਗਨਿਟਰੀ ਕਿਹਾ ਸੀ, ਪਤਵੰਤੇ ਸੱਜਣ ਲਿਖਿਆ ਸੀ। ਮੇਰੇ ਕੋਲ ਅਸਲ ਕੁਐਸਚਨ ਦੀ ਕਾਪੀ ਵੀ ਹੈ। ਚਲੋ ਫਿਰ ਵੀ ਮੈਂ ਮੰਤਰੀ ਸਾਹਿਬ ਤੋਂ ਇਹ ਪੁੱਛਣਾ ਚਾਹੁੰਦੀ ਹਾਂ ਅਤੇ ਉਨ੍ਹਾਂ ਦੀ ਜਾਣਕਾਰੀ ਵਾਸਤੇ.........

**ਮਾਨਯੋਗ ਸਪੀਕਰ :** ਬੀਬੀ ਜੀ, ਜਾਣਕਾਰੀ ਨਾ ਦਿਓ, ਸਪਲੀਮੈਂਟਰੀ ਕਰੋ ।

**ਸ਼੍ਰੀਮਤੀ ਅਰੁਨਾ ਚੌਧਰੀ :** ਸਪੀਕਰ ਸਾਹਿਬ, ਉਥੇ so called, self-styled ਬੀ.ਜੇ.ਪੀ. ਦੇ ਹਲਕਾ ਇੰਚਾਰਜ ਨੇ ਗਲੀਆਂ-ਨਾਲੀਆਂ ਦੇ ਨੀਂਹ ਪੱਥਰ ਰੱਖੇ ਹਨ, ਅਖ਼ਬਾਰਾਂ ਦੀਆਂ ਕਟਿੰਗਜ਼ ਮੇਰੇ ਕੋਲ ਹਨ। ਮੈਂ ਇਹ ਪੁੱਛਣਾ ਚਾਹੁੰਦੀ ਹਾਂ ਕਿ ਕੀ ਇਹ ਪੱਥਰ ਰਿਮੂਵ ਕਰਵਾਏ ਜਾਣਗੇ? ਕੀ ਗੌਰਮਿੰਟ ਪ੍ਰਾਜੈਕਟ ਵਿੱਚ ਅਨ-ਕਾਂਸਟੀਚਿਊਸ਼ਨਲ ਬੰਦਾ ਜਾ ਕੇ ਨੀਂਹ ਪੱਥਰ ਰੱਖ ਸਕਦਾ ਹੈ ਜੋ ਕਿ ਉਸ ਪਿੰਡ, ਜਿਹੜੀ ਇੱਕ ਲੋਐਸਟ ਇਕਾਈ ਹੁੰਦੀ ਹੈ, ਉਸ ਦਾ ਪੰਚ ਵੀ ਨਹੀਂ ਹੈ। ਕੀ ਉਹ ਪੱਥਰ ਉਥੇ ਲਗਾ ਸਕਦਾ ਹੈ? ਤੁਸੀਂ ਇਸ ਬਾਰੇ ਉਨ੍ਹਾਂ self-styled ਬੰਦਿਆਂ ਖਿਲਾਫ਼ ਕੀ ਐਕਸ਼ਨ ਲਵੋਗੇ ਜਿਹੜੇ ਨੀਂਹ ਪੱਥਰ ਰੱਖਦੇ ਫਿਰਦੇ ਹਨ ਅਤੇ ਐਸ.ਐਚ.ਓ. ਦੀ ਪੂਰੀ ਫੌਜ ਨਾਲ ਲੈ ਕੇ ਜਾਂਦੇ ਹਨ। ਮੈਂ ਇਹ ਵੀ ਪੁੱਛਣਾ ਚਾਹੁੰਦੀ ਹਾਂ ਕਿ ਕੀ ਸਰਪੰਚ ਦੇ ਖਿਲਾਫ਼ ਵੀ ਐਕਸ਼ਨ ਲਵੋਗੇ?

**ਮਾਨਯੋਗ ਸਪੀਕਰ :** ਸਮਝ ਆ ਗਈ ਹੈ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਐਕਸ਼ਨ ਲੈਣ ਦਾ ਕੋਈ ਪ੍ਰਬੰਧ ਨਹੀਂ ਹੈ। ਗਲੀਆਂ-ਨਾਲੀਆਂ ਦੇ ਨੀਂਹ ਪੱਥਰ ਰੱਖਣੇ, ਗਲੀਆਂ-ਨਾਲੀਆਂ ਬਣਾਉਣੀਆਂ, ਗਲੀਆਂ-ਨਾਲੀਆਂ ਦੇ ਉਦਘਾਟਨ ਕਰਨੇ ਪੰਚਾਇਤਾਂ ਦਾ ਨਿਰੋਲ ਆਪਣਾ ਮਾਮਲਾ ਹੈ। ਪੰਚਾਇਤਾਂ ਜਿਸ ਤੋਂ ਮਰਜ਼ੀ ਇਹ ਕਾਰਜ ਕਰਵਾ ਸਕਦੀਆਂ ਹਨ। ਕੰਮ ਹੋ ਰਿਹਾ ਹੈ, ਕੋਈ ਉਦਘਾਟਨ ਹੋਣਾ ਹੈ, ਕੋਈ ਵੀ ਜਾ ਸਕਦਾ ਹੈ। ਨਾ ਤਾਂ ਸਾਡੇ ਤੋਂ ਕਿਸੇ ਨੇ ਮਨਜ਼ੂਰੀ ਲੈ ਕੇ ਜਾਣਾ ਹੈ ਤੇ ਨਾ ਹੀ ਅਸੀਂ ਰੋਕ ਸਕਦੇ ਹਾਂ। ਇਹ ਨਿਰੋਲ ਪੰਚਾਇਤ ਦਾ ਕੰਮ ਹੈ। ਕੰਮ ਹੋ ਗਏ ਹਨ, ਇਸ ਵਾਸਤੇ ਤਾਂ ਸਾਰਿਆਂ ਨੂੰ ਖੁਸ਼ ਹੋਣਾ ਚਾਹੀਦਾ ਹੈ। ਉਦਘਾਟਨ ਕਿਸ ਨੇ ਕਰ ਲਏ, ਨਹੀਂ ਕਰ ਲਏ, ਵੈਸੇ ਵੀ ਜੇ ਆਪਾਂ ਸਾਲ 2002 ਤੋਂ ਸਾਲ 2007 ਤੱਕ ਦੇਖੀਏ, ਕਿੰਨੀਆਂ ਇਹੋ ਜਿਹੀਆਂ ਗੱਲਾਂ ਉਦੋਂ ਵੀ ਹੋਈਆਂ ਸਨ। ਬਾਕੀ, ਸਾਡੇ ਵੱਲੋਂ ਅਜਿਹੀਆਂ ਕੋਈ ਹਦਾਇਤਾਂ ਨਹੀਂ ਹਨ ਕਿ ਕਿਸ ਤੋਂ ਉਦਘਾਟਨ ਕਰਵਾਉਣਾ ਹੈ ਜਾਂ ਕਿਸ ਤੋਂ ਨਹੀਂ ਕਰਵਾਉਣਾ। ਇਹ ਪੰਚਾਇਤਾਂ ਦਾ ਆਪਣਾ ਮਾਮਲਾ ਹੈ, ਉਹ ਕਿਸੇ ਤੋਂ ਮਰਜ਼ੀ ਉਦਘਾਟਨ ਕਰਵਾ ਲੈਣ। ਇਹੋ ਜਿਹੀ ਕੋਈ ਗੱਲ ਨਹੀਂ ਹੈ ਕਿ ਫਲਾਣੇ ਤੋਂ ਕਰਵਾਉਣਾ ਹੈ ਜਾਂ ਫਲਾਣੇ ਤੋਂ ਨਹੀਂ ਕਰਵਾਉਣਾ।

**ਸ਼੍ਰੀਮਤੀ ਅਰੁਨਾ ਚੌਧਰੀ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦੀ ਹਾਂ ਕਿ ਸਰਕਾਰੀ ਪ੍ਰਾਜੈਕਟ ਵਾਸਤੇ ਕਰਵਾਏ ਫੰਕਸ਼ਨ ਵਿੱਚ ਚੀਫ਼ ਗੈਸਟ ਬੁਲਾਉਣਾ ਅਤੇ ਉਸ ਵੱਲੋਂ ਨੀਂਹ ਪੱਥਰ ਰੱਖਣ ਸਬੰਧੀ ਪ੍ਰੋਗਰਾਮ ਤੇ

[ ਸ਼੍ਰੀਮਤੀ ਅਰੁਨਾ ਚੌਧਰੀ ]

ਜੋ ਸਰਕਾਰੀ ਖਰਚਾ ਹੋਇਆ ਹੈ, ਇਹ ਕਿਸ ਖਾਤੇ ਵਿੱਚ ਪਾਇਆ ਜਾਵੇਗਾ? ਇਸ ਬਾਰੇ ਦੱਸੋ। ਕੱਲ੍ਹ ਨੂੰ ਤਾਂ ਤੁਹਾਡਾ ਸੇਵਾਦਾਰ ਵੀ ਜਾ ਕੇ ਸੈਕਟਰੀਏਟ ਵਿੱਚ ਕਿਤੇ ਨੀਂਹ ਪੱਥਰ ਲਗਾ ਆਵੇਗਾ ਤੇ ਕਹੇਗਾ ਕਿ ਮੈਂ ਇਸ ਦਾ ਉਦਘਾਟਨ ਕਰਨਾ ਹੈ। ਕੀ ਤੁਸੀਂ ਫਿਰ ਵੀ ਕੋਈ ਐਕਸ਼ਨ ਨਹੀਂ ਲਵੋਗੇ?

**ਮਾਲ ਅਤੇ ਮੁੜ ਵਸੇਬਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ)(ਬੈਠੇ-ਬੈਠੇ) :** ਲੋਕਤੰਤਰ ਹੈ ਜੀ।

**Mr. Speaker :** No.

**ਸ਼੍ਰੀਮਤੀ ਅਰੁਨਾ ਚੌਧਰੀ :** ** ** ਨੋਟੀਫਿਕੇਸ਼ਨ ਕਰ ਦਿਓ । (ਵਿਘਨ) ਸਪੀਕਰ ਸਾਹਿਬ, ਮੇਰਾ ਜਵਾਬ ਆ ਲੈਣ ਦਿਓ ਜੀ।

**ਮਾਨਯੋਗ ਸਪੀਕਰ :** ਲੋੜ ਤਾਂ ਹੈ ਨਹੀਂ।

**ਮੰਤਰੀ :** ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਕਿਹਾ ਹੈ ਕਿ ਸਰਕਾਰ ਨੀਂਹ ਪੱਥਰਾਂ ਨੂੰ ਲਗਾਉਣ ਤੇ ਕੋਈ ਖਰਚਾ ਨਹੀਂ ਕਰਦੀ, ਇਹ ਲੋਕਲ ਪੰਚਾਇਤ ਦਾ ਹੀ ਮਸਲਾ ਹੈ। ਪੰਚਾਇਤ ਇੰਡੀਪੈਂਡੈਂਟ ਬਾਡੀ ਹੈ। ਉਹ ਜੋ ਮਰਜ਼ੀ ਕਰੇ, ਅਸੀਂ ਦਖਲ ਨਹੀਂ ਦੇ ਸਕਦੇ।

**ਮਾਨਯੋਗ ਸਪੀਕਰ :** ** ** ਐਕਸਪੰਜ ਕਰ ਦਿੱਤਾ ਜਾਵੇ ।

**ਸ਼੍ਰੀਮਤੀ ਅਰੁਨਾ ਚੌਧਰੀ :** ਸਪੀਕਰ ਸਾਹਿਬ, ਇਹ ਜਵਾਬ ਤਾਂ ਦੇਣ ਕਿ ਕੀ ਐਕਸ਼ਨ ਲੈਣਗੇ, ਸਰਪੰਚ ਤੇ ਕੀ ਐਕਸ਼ਨ ਲੈਣਗੇ?

**ਮੰਤਰੀ :** ਸਪੀਕਰ ਸਾਹਿਬ, ਐਕਸ਼ਨ ਤਾਂ ਲਈਏ ਕਿ ਜੇ ਪੰਚਾਇਤ ਨੇ ਗੈਰ ਕਾਨੂੰਨੀ ਕੰਮ ਕੀਤਾ ਹੋਵੇ। ਐਕਸ਼ਨ ਅਸੀਂ ਕੀ ਲੈਣਾ ਹੈ, ਪੰਚਾਇਤ ਮਾਲਕ ਹੈ, ਇੰਡੀਪੈਂਡੈਂਟ ਬਾਡੀ ਹੈ। ਕੀ ਆਪਾਂ ਉਨ੍ਹਾਂ ਦੇ ਅਧਿਕਾਰਾਂ ਵਿੱਚ ਦਖਲ ਦੇਣਾ ਹੈ?

**ਸ਼੍ਰੀਮਤੀ ਅਰੁਨਾ ਚੌਧਰੀ :** ਸਪੀਕਰ ਸਾਹਿਬ, ਸਰਕਾਰੀ ਪ੍ਰੋਜੈਕਟ ਹੈ। ਕੋਈ ਪ੍ਰਾਈਵੇਟ ਤਾਂ ਹੈ ਨਹੀਂ?

**ਮਾਨਯੋਗ ਸਪੀਕਰ :** ਬੀਬੀ ਜੀ, ਬੈਠ ਜਾਓ।

**ਸ਼੍ਰੀਮਤੀ ਅਰੁਨਾ ਚੌਧਰੀ :** ਸਰਕਾਰੀ ਪੈਸਾ ਲੱਗ ਰਿਹਾ ਹੈ, ਕਿਸੇ ਨੇ ਜੇਬ ਵਿਚੋਂ ਤਾਂ ਨਹੀਂ ਲਗਾਇਆ ਜੀ।

---

** Expunged as ordered by the Chair.

**ਮੰਤਰੀ :** ਬੀਬੀ ਜੀ, ਗਲੀਆਂ-ਨਾਲੀਆਂ ਪੰਚਾਇਤ ਦੇ ਅਧਿਕਾਰ ਖੇਤਰ ਵਿੱਚ ਹਨ। ਸਰਕਾਰ ਦਾ ਉਸ ਵਿੱਚ ਕੋਈ ਦਖਲ ਨਹੀਂ ਹੈ।

**ਸ਼੍ਰੀਮਤੀ ਅਰੁਨਾ ਚੌਧਰੀ :** ਗਲੀਆਂ-ਨਾਲੀਆਂ ਵਾਸਤੇ ਪੈਸਾ ਕਿਸ ਦਾ ਲਗਦਾ ਹੈ ਜੀ?

**Mr. Speaker :** Please sit down.

**ਮੰਤਰੀ :** ਪੈਸਾ ਪੰਚਾਇਤਾਂ ਦਾ ਵੀ ਹੁੰਦਾ ਹੈ, ਸਰਕਾਰ ਦਾ ਵੀ ਹੁੰਦਾ ਹੈ ਪਰ ਇਹ ਪੰਚਾਇਤ ਦਾ ਕੰਮ ਹੈ।

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ ....

**ਮਾਨਯੋਗ ਸਪੀਕਰ :** ਤੁਸੀਂ ਬੈਠ ਜਾਓ। ਕੀ ਇਹ ਤੁਹਾਡੇ ਹਲਕੇ ਦਾ ਹੈ?

**ਸਰਦਾਰ ਸੁਖਜਿੰਦਰ ਸਿੰਘ :** ਮੇਰੇ ਹਲਕੇ ਦਾ ਨਹੀਂ ਪਰ ਮੇਰੇ ਜ਼ਿਲ੍ਹੇ ਦਾ ਤਾਂ ਹੈ ਜੀ।

**Mr. Speaker :** No, no. ਚੰਨੀ ਜੀ, ਤੁਸੀਂ ਦੱਸੋ।.....(ਵਿਘਨ) ਨਹੀਂ ਜੀ, ਨਹੀਂ। ਚੰਨੀ ਜੀ, ਦੱਸੋ ਕੀ ਗੱਲ ਕਰਨੀ ਹੈ?

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਇੱਕ ਜਨਰਲ ਗੱਲ ਕਰਨੀ ਚਾਹੁੰਦਾ ਹਾਂ ਕਿ ...

**ਮਾਨਯੋਗ ਸਪੀਕਰ :** ਉਹ ਆਪਾਂ ਜ਼ੀਰੋ ਆਵਰ ਵਿੱਚ ਕਰ ਲਵਾਂਗੇ।

**ਸਰਦਾਰ ਚਰਨਜੀਤ ਸਿੰਘ ਚੰਨੀ :** ਨਹੀਂ ਜੀ, ਇਸ ਵਿੱਚ ਹੀ ਹੈ। ਮੈਂ ਨੀਂਹ ਪੱਥਰਾਂ ਦੀ ਹੀ ਗੱਲ ਕਰਨੀ ਚਾਹੁੰਦਾ ਹਾਂ, ਕੋਈ ਹੋਰ ਨਹੀਂ ਗੱਲ ਕਰਦਾ। ਇਹ ਨਹੀਂ ਕਿ ਇਹੀ ਸਰਕਾਰ ਹੈ, ਪਹਿਲਾਂ ਵੀ ਅਜਿਹਾ ਹੁੰਦਾ ਆਇਆ ਹੈ। ਮੈਂ ਇੰਨਾ ਹੀ ਕਹਿਣਾ ਚਾਹੁੰਦਾ ਹਾਂ ਕਿ ਅਸੀਂ 50,000 ਦਾ ਕੰਮ ਕਰਵਾਉਂਦੇ ਹਾਂ ਜਾਂ ਲੱਖ ਰੁਪਏ ਦਾ ਕੰਮ ਹੁੰਦਾ ਹੈ ਅਤੇ 10-15-20 ਹਜ਼ਾਰ ਰੁਪਿਆ ਨੀਂਹ ਪੱਥਰ ਲਗਾਉਣ ਤੇ ਹੀ ਲੱਗ ਜਾਂਦਾ ਹੈ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਵਾਸਤੇ ਕੋਈ ਸੀਮਾ ਨਿਰਧਾਰਤ ਕਰੋਗੇ ਕਿ ਪੰਜ ਕਰੋੜ, ਦਸ ਕਰੋੜ ਤੋਂ ਘੱਟ ਰਕਮ ਦੇ ਪ੍ਰੋਜੈਕਟ ਵਾਸਤੇ ਨੀਂਹ ਪੱਥਰ ਨਹੀਂ ਲਗਾਇਆ ਜਾਵੇਗਾ ਕਿਉਂਕਿ ਉਸ ਦਾ ਖਰਚਾ ਬਹੁਤ ਹੁੰਦਾ ਹੈ। ਪੰਜਾਬ ਸਰਕਾਰ ਦਾ ਵੀ ਇਸ ਵਿੱਚ ਨੁਕਸਾਨ ਹੁੰਦਾ ਹੈ।

**ਮਾਨਯੋਗ ਸਪੀਕਰ :** ਨਹੀਂ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਇਹ ਪੂਰੇ ਪੰਜਾਬ ਦੀ ਸਮੱਸਿਆ ਹੈ।

**Mr. Speaker :** Thank you.

**ਸਰਦਾਰ ਚਰਨਜੀਤ ਸਿੰਘ ਚੰਨੀ :** ਨੀਂਹ ਪੱਥਰ ਲਗਾਉਣ ਤੇ ਬਹੁਤ ਜ਼ਿਆਦਾ ਖਰਚ ਨਹੀਂ ਕਰਨਾ ਚਾਹੀਦਾ।

**Mr. Speaker :** Thank you. ਬੀਬੀ ਪਰਨੀਤ ਕੌਰ ਜੀ।

---

## ਪਟਿਆਲਾ ਸ਼ਹਿਰ ਵਿਚ ਜੈਕਬ ਡਰੇਨ ਦੀ ਸਫ਼ਾਈ ਕਰਨਾ

***2310. ਸ਼੍ਰੀਮਤੀ ਪਰਨੀਤ ਕੌਰ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਪਟਿਆਲਾ ਸ਼ਹਿਰ ਵਿੱਚ ਜੈਕਬ ਡ੍ਰੇਨ ਦੀ ਸਫ਼ਾਈ ਪਿਛਲੀ ਵਾਰ ਕਿਹੜੇ ਸਾਲ ਕਰਵਾਈ ਗਈ ਸੀ;

(ਅ) ਉਪਰੋਕਤ ਡਰੇਨ ਦੀ ਸਫ਼ਾਈ ਤੇ ਹੋਏ ਖਰਚੇ ਦੇ ਵੇਰਵੇ ਕੀ ਹਨ?

**ਸ੍ਰੀ ਅਨਿਲ ਜੋਸ਼ੀ :** (ੳ) ਨਗਰ ਨਿਗਮ, ਪਟਿਆਲਾ ਸ਼ਹਿਰ ਦੀ ਹਦੂਦ ਅੰਦਰੋਂ ਲੰਘਦੇ ਜੈਕਬ ਡਰੇਨ ਦੀ ਸਫ਼ਾਈ ਪਿਛਲੇ ਸਾਲ ਜੂਨ-ਜੁਲਾਈ 2015 ਵਿਚ ਕਰਵਾਈ ਗਈ ਸੀ।

(ਅ) ਉਕਤ ਡਰੇਨ ਦੀ ਸਫ਼ਾਈ ਤੇ ਸਾਲ 2015 ਦੌਰਾਨ 6.50 ਲੱਖ ਰੁਪਏ ਦਾ ਖਰਚਾ ਆਇਆ ਸੀ।

**ਸ਼੍ਰੀਮਤੀ ਪਰਨੀਤ ਕੌਰ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦੀ ਹਾਂ ਕਿ ਕਿਹੜੀ ਡੇਟ ਨੂੰ ਇਹ ਟੈਂਡਰ ਦਿੱਤੇ ਗਏ ਸੀ, ਕਿਹੜੀ ਏਜੰਸੀ ਜਾਂ ਕੰਟਰੈਕਟਰ ਨੂੰ ਇਹ ਕੰਮ ਦਿੱਤਾ ਗਿਆ ਸੀ ਅਤੇ ਪੇਮੈਂਟ ਕਦੋਂ ਕੀਤੀ ਗਈ ਸੀ?

**ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਾਡੇ ਸਤਿਕਾਰਯੋਗ ਭੈਣ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਡਰੇਨ ਦੀ ਮਲਕੀਅਤ ਨਹਿਰੀ

ਮਹਿਕਮੇ ਦੀ ਹੈ। ਮਾਨਯੋਗ ਮੁੱਖ ਮੰਤਰੀ ਜੀ ਦੀ ਪ੍ਰਧਾਨਗੀ ਹੇਠ 23.2.2015 ਨੂੰ ਸਵੇਰੇ 10.00 ਵਜੇ ਪੰਜਾਬ ਭਵਨ, ਚੰਡੀਗੜ੍ਹ ਵਿੱਚ ਸਟੇਟ ਹੜ੍ਹ ਕੰਟਰੋਲ ਦੀ ਮੀਟਿੰਗ ਕੀਤੀ ਗਈ ਸੀ, ਜਿਸ ਵਿੱਚ ਇਹ ਫੈਸਲਾ ਲਿਆ ਗਿਆ ਸੀ ਕਿ ਮਿਉਂਸਿਪਲ ਕਾਰਪੋਰੇਸ਼ਨ ਹੱਦ ਵਿਚੋਂ ਜਿਹੜੀਆਂ ਡਰੇਨਾਂ ਲੰਘਦੀਆਂ ਹਨ, ਉਨ੍ਹਾਂ ਦੀ ਸਾਫ਼ ਸਫ਼ਾਈ ਸਬੰਧਤ ਮਿਉਂਸਿਪਲ ਕਾਰਪੋਰੇਸ਼ਨ ਰਾਹੀਂ ਹੀ ਕਰਵਾਈ ਜਾਵੇ। ਨਗਰ ਨਿਗਮ, ਪਟਿਆਲਾ ਦੀ ਫਾਈਨਾਂਸ ਅਤੇ ਕੰਟਰੈਕਟ ਕਮੇਟੀ ਵੱਲੋਂ ਸ਼ਹਿਰ ਵਿਚੋਂ ਲੰਘਦੇ ਦੂਸਰੇ ਗੰਦੇ ਨਾਲੇ ਦੀ ਸਫ਼ਾਈ ਲਈ 22.63 ਲੱਖ ਰੁਪਏ ਦਾ ਤਖਮੀਨਾ ਪਾਸ ਕੀਤਾ ਗਿਆ ਸੀ। ਕਿਉਂਕਿ ਮਾਨਯੋਗ ਮੁੱਖ ਮੰਤਰੀ ਸਾਹਿਬ ਦਾ ਹੁਕਮ ਸੀ ਅਤੇ ਇਹ ਪਟਿਆਲਾ ਸ਼ਹਿਰ ਦੀ ਪਰਾਬਲਮ ਸੀ, ਇਸ ਕਰਕੇ ਸਾਲ 2015, ਮਹੀਨਾ ਜੂਨ-ਜੁਲਾਈ ਵਿੱਚ ਨਗਰ ਨਿਗਮ ਵੱਲੋਂ 40 ਬੇਲਦਾਰ ਲਗਾ ਕੇ ਆਪਣੀ ਹੱਦ ਵਿੱਚ ਜੈਕਬ ਡਰੇਨ ਦੀ ਮੈਨੂਅਲੀ ਸਫ਼ਾਈ ਕਰਵਾਈ ਗਈ ਸੀ, ਜੋ ਕਿ ਸ਼ਹਿਰ ਦੀ ਹੱਦ ਵਿੱਚ ਪੈਂਦਾ ਹੈ।

**ਮਾਨਯੋਗ ਸਪੀਕਰ :** ਨਹੀਂ, ਉਨ੍ਹਾਂ ਦਾ ਕੁਐਸਚਨ ਕੁਝ ਹੋਰ ਹੈ। ਉਨ੍ਹਾਂ ਨੇ ਡੇਟਾਂ ਪੁੱਛੀਆਂ ਹਨ।

**ਮੰਤਰੀ :** ਜਵਾਬ ਇਹੀ ਹੈ ਜੀ। ਇਨ੍ਹਾਂ ਨੇ ਪੁੱਛਿਆ ਹੈ ਕਿਹੜੀ ਏਜੰਸੀ ਨੂੰ ਕੰਮ ਦਿੱਤਾ ਗਿਆ। ਮੈਂ ਡੇਟਾਂ ਵੀ ਦੱਸ ਦਿੱਤੀਆਂ ਹਨ ਜੀ ਅਤੇ ਕਿਹੜੀ ਏਜੰਸੀ ਵੱਲੋਂ ਕੰਮ ਕੀਤਾ ਗਿਆ, ਉਹ ਵੀ ਦੱਸ ਦਿੱਤਾ ਕਿ ਮਾਨਯੋਗ ਮੁੱਖ ਮੰਤਰੀ ਦੀ ਹਦਾਇਤ ਅਨੁਸਾਰ ਕਾਰਪੋਰੇਸ਼ਨ ਨੇ ਹੀ ਕੰਮ ਕਰਵਾਇਆ ਹੈ। ਉਨ੍ਹਾਂ ਕੋਲ ਜਿਹੜਾ ਐਸਟੀਮੇਟ ਪਹਿਲਾਂ ਬਣਿਆ ਹੋਇਆ ਸੀ, ਉਸ ਵਿਚੋਂ 6.50 ਲੱਖ ਰੁਪਏ ਨਾਲ ਜੂਨ-ਜੁਲਾਈ, 2015 ਵਿੱਚ ਆਪਣੀ ਹੱਦ ਦੇ ਅੰਦਰ-ਅੰਦਰ ਸਫ਼ਾਈ ਦਾ ਕੰਮ ਕਰਵਾ ਦਿੱਤਾ ਸੀ।

**ਸ਼੍ਰੀਮਤੀ ਪਰਨੀਤ ਕੌਰ :** ਸਪੀਕਰ ਸਾਹਿਬ, ਜੋ ਆਂਸਰ ਆਨਰੇਬਲ ਮਨਿਸਟਰ ਨੇ in regard to desilting and cleaning of Jacob drain ਦਿੱਤਾ ਹੈ I am not at all convinced. ਦੋ ਦਿਨ ਪਹਿਲਾਂ ਮੇਰੇ ਇਕ ਕੁਐਸਚਨ ਦਾ ਜਵਾਬ ਆਨਰੇਬਲ ਮਨਿਸਟਰ ਨੇ ਦਿੱਤਾ ਸੀ ਕਿ ਇਨ੍ਹਾਂ ਨੇ maintenance of green parks ਵਾਸਤੇ 4.79 ਕਰੋੜ ਰੁਪਿਆ ਲਗਾਇਆ ਹੈ। ਮੈਂ ਚੁੱਪ ਕਰ ਗਈ ਕਿਉਂਕਿ I didn't want to embarrass the Minister.

**ਮਾਨਯੋਗ ਸਪੀਕਰ :** ਭੈਣ ਜੀ 6.50 ਲੱਖ ਰੁਪਏ ਹੈ।

**ਸ਼੍ਰੀਮਤੀ ਪਰਨੀਤ ਕੌਰ :** ਨਹੀਂ ਜੀ। ਮੇਰਾ ਸਵਾਲ ਜਿਹੜਾ ਦੋ ਦਿਨ ਪਹਿਲਾਂ ਗਰੀਨ ਪਾਰਕਸ ਬਾਰੇ ਸੀ ਕਿ ਪਟਿਆਲੇ ਦੇ ਪਾਰਕਸ ਤੇ ਕਿੰਨਾ ਖਰਚਾ ਆਇਆ ਹੈ, ਉਹ ਮੰਤਰੀ ਜੀ ਨੇ 4 ਕਰੋੜ 79 ਲੱਖ ਦੱਸਿਆ ਸੀ।

**ਮਾਨਯੋਗ ਸਪੀਕਰ :** ਉਹ ਤਾਂ ਕੱਲ੍ਹ ਦਾ ਕੁਐਸਚਨ ਸੀ, ਅੱਜ ਦਾ ਨਹੀਂ।

**ਸ਼੍ਰੀਮਤੀ ਪਰਨੀਤ ਕੌਰ :** ਅੱਜ ਦਾ ਨਹੀਂ ਜੀ। ਮੈਂ ਇਸੇ ਕੁਐਸਚਨ ਨਾਲ ਰਿਲੇਟਿਡ ਦੱਸ ਰਹੀ ਹਾਂ ਕਿ ਇਨ੍ਹਾਂ ਦੇ ਆਂਸਰ ਦੇ ਨਾਲ I am not satisfied. ਇਹ ਜਿਹੜੇ ਫਿੱਗਰਜ਼ ਦੱਸ ਰਹੇ ਹਨ, ਇਹ ਬਿਲਕੁਲ ਫਜਡ ਹਨ ਅਤੇ ਪਤਾ ਨਹੀਂ ਇਹ ਕਿਸ ਲੈਵਲ ਤੇ ਫਜਡ ਹਨ। ਸਪੀਕਰ ਸਾਹਿਬ, ਇਥੇ ਮੈਂ ਤੁਹਾਡੀ ਪ੍ਰੋਟੈਕਸ਼ਨ seek ਕਰਦੀ ਹਾਂ ਔਰ ਤੁਹਾਨੂੰ ਰਿਕੁਐਸਟ ਕਰਦੀ ਹਾਂ ਕਿ ਤੁਸੀਂ ਲੋਕਲ ਬਾਡੀਜ਼ ਕਮੇਟੀ ਨੂੰ ਭੇਜ ਕੇ on the spot inspection ਕਰੋ ਤਾਂ ਕਿ ਸਾਨੂੰ ਪਤਾ ਲੱਗੇ ਕਿ ਉਥੇ ਹਾਲਤ ਕੀ ਹਨ? ਅੱਜ ਦੇ ਅਖਬਾਰ ਵਿੱਚ ਵੀ ਇਸ ਸਬੰਧੀ ਆਇਆ ਹੈ, ਮੈਂ ਉਹ ਕਾਗਜ਼ ਲੈ ਕੇ ਨਹੀਂ ਆਈ। ਉਸ ਵਿੱਚ ਜੈਕਬ ਡਰੇਨ ਦੀਆਂ ਪਿਕਚਰਜ਼ ਆਈਆਂ ਹਨ, ਜਿਸ ਵਿੱਚ ਦਿਖਾਇਆ ਗਿਆ ਹੈ ਕਿ ਉਸ ਵਿੱਚ ਕਿੰਨੀ ਸਿਲਟ ਹੈ ਅਤੇ ਜੇ ਉਸ ਨੂੰ ਪਿਛਲੇ ਸਾਲ ਕਲੀਨ ਕੀਤਾ ਹੁੰਦਾ ਤਾਂ ਅੱਜ ਇਹ ਹਾਲਤ ਨਾ ਹੁੰਦੀ। ਸਪੀਕਰ ਸਾਹਿਬ, ਉਹ ਪਿਕਚਰਜ਼ ਮੈਂ ਮਨਿਸਟਰ ਸਾਹਿਬ ਨੂੰ ਇਨ੍ਹਾਂ ਦੇ ਵੱਟਸ ਐਪ ਉਤੇ ਭੇਜ ਦਿਆਂਗੀ। ਮੇਰੇ ਕੋਲ ਉਹ ਪਿਕਚਰਜ਼ ਹਨ, ਇਹ ਅੱਜ ਦੀਆਂ ਲਈਆਂ ਹੋਈਆਂ ਹਨ ਅਤੇ ਜਿਹੜੀਆਂ ਅੱਜ ਪਟਿਆਲੇ ਦੇ ਅਖ਼ਬਾਰ ਵਿਚ ਆਈਆਂ ਹਨ।

**Mr. Speaker :** Thank you.

**ਸ਼੍ਰੀਮਤੀ ਪਰਨੀਤ ਕੌਰ:** ਸਪੀਕਰ ਸਾਹਿਬ, ਪਲੀਜ਼ ਤੁਸੀਂ ਜ਼ਰੂਰ ਉਥੇ ਕਮੇਟੀ ਨੂੰ ਭੇਜੋ, ਤੁਹਾਡੀ ਹਦਾਇਤ ਨਾਲ ਹੀ ਕਮੇਟੀ ਉਥੇ ਜਾਵੇਗੀ। ਉਹ ਕਮੇਟੀ on the spot ਫਿਜ਼ੀਕਲੀ ਵੈਰੀਫਿਕੇਸ਼ਨ ਕਰੇ।

**Mr. Speaker :** Thank you. Next Shri Mohammed Sadique.

---

## ਭਦੌੜ ਹਲਕੇ ਦੇ ਪਿੰਡਾਂ ਵਿੱਚ ਆਰ.ਓ. ਸਿਸਟਮ ਉਪਲਬਧ ਕਰਵਾਉਣਾ

***2249. ਸ਼੍ਰੀ ਮੁਹੰਮਦ ਸਦੀਕ:** ਕੀ ਜਲ ਸਪਲਾਈ ਅਤੇ ਸੈਨੀਟੇਸ਼ਨ

ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਭਦੌੜ ਹਲਕੇ ਵਿੱਚ ਉਨ੍ਹਾਂ ਪਿੰਡਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਵਿੱਚ ਲੋਕਾਂ ਨੂੰ ਸਾਫ਼ ਪੀਣ ਵਾਲਾ ਪਾਣੀ ਮੁਹੱਈਆ ਕਰਵਾਉਣ ਲਈ ਅਜੇ ਤੱਕ ਆਰ.ਓ. ਸਿਸਟਮ ਉਪਲਬਧ ਨਹੀਂ ਕਰਵਾਏ ਗਏ;

(ਅ) ਕੀ ਸਰਕਾਰ ਨੇੜਲੇ ਭਵਿੱਖ ਵਿੱਚ ਇਨ੍ਹਾਂ ਪਿੰਡਾਂ ਨੂੰ ਆਰ.ਓ. ਸਿਸਟਮ ਉਪਲਬਧ ਕਰਵਾਉਣ ਲਈ ਵਿਚਾਰ ਕਰੇਗੀ, ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ?

**ਸਰਦਾਰ ਸੁਰਜੀਤ ਸਿੰਘ ਰੱਖੜਾ :** (ੳ) ਵਿਧਾਨ ਸਭਾ ਹਲਕਾ ਭਦੌੜ ਵਿੱਚ 36 ਪਿੰਡਾਂ (26 ਮੇਨ ਹੈਬੀਟੇਸ਼ਨਾਂ ਅਤੇ 10 ਅਦਰ ਹੈਬੀਟੇਸ਼ਨਾਂ) ਜਿਨ੍ਹਾਂ ਦਾ ਪਾਣੀ ਪੀਣਯੋਗ ਨਹੀਂ ਹੈ, ਵਿੱਚ ਅਜੇ ਤੱਕ ਆਰ.ਓ. ਸਿਸਟਮ ਉਪਲਬਧ ਨਹੀਂ ਕਰਵਾਇਆ ਗਿਆ ਹੈ।

(ਅ) ਇਨ੍ਹਾਂ ਪਿੰਡਾਂ ਵਿੱਚੋਂ 34 ਪਿੰਡਾਂ (25 ਮੇਨ ਹੈਬੀਟੇਸ਼ਨਾਂ ਅਤੇ 9 ਅਦਰ ਹੈਬੀਟੇਸ਼ਨਾਂ) ਲਈ ਆਰ.ਓ. ਸਿਸਟਮ ਲਗਾਉਣ ਦਾ ਕੰਮ ਨਾਬਾਰਡ-XIX ਪ੍ਰੋਜੈਕਟ ਪ੍ਰਗਤੀ ਅਧੀਨ ਹੈ ਜੋ ਕਿ 30 ਅਪ੍ਰੈਲ, 2016 ਤੱਕ ਕਮਿਸ਼ਨ ਕਰ ਦਿੱਤੇ ਜਾਣਗੇ ਅਤੇ ਬਾਕੀ ਰਹਿੰਦੇ 2 ਪਿੰਡਾਂ ਵਿੱਚ ਆਰ.ਓ. ਸਿਸਟਮ ਨਾਬਾਰਡ-XXI ਪ੍ਰੋਜੈਕਟ ਅਧੀਨ ਕਵਰ ਕਰਨ ਦੀ ਤਜਵੀਜ਼ ਹੈ, ਜੋ ਕਿ ਸਰਕਾਰ ਦੇ ਵਿਚਾਰ ਅਧੀਨ ਹੈ।

**ਸ਼੍ਰੀ ਮੁਹੰਮਦ ਸਦੀਕ :** ਸਪੀਕਰ ਸਾਹਿਬ, ਆਪ ਜੀ ਦੀ ਬੜੀ ਮਿਹਰਬਾਨੀ ਕਿ ਆਪ ਜੀ ਨੇ ਇਸ ਪਵਿੱਤਰ ਸਦਨ ਵਿਚ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਆਪ ਜੀ ਨੂੰ ਪਤਾ ਵੀ ਹੈ ਕਿ ਮੇਰੇ ਇਲਾਕੇ ਭਦੌੜ ਦਾ ਪਾਣੀ ਇੰਨਾ ਗੰਧਲਾ ਔਰ ਪ੍ਰਦੂਸ਼ਿਤ ਹੈ ਕਿ ਉਥੇ ਕੈਂਸਰ ਦੀ ਬਿਮਾਰੀ ਦਿਨ ਪ੍ਰਤੀ ਦਿਨ ਵਧਦੀ ਜਾ ਰਹੀ ਹੈ। ਮੈਂ ਕਿੰਨੇ ਹੀ ਚਿਰ ਤੋਂ ਇਹ ਬੇਨਤੀ ਕਰ ਰਿਹਾ ਹਾਂ ਕਿ ਉਥੇ ਆਰ.ਓ. ਸਿਸਟਮ ਨਹੀਂ ਹੈ ਅਤੇ ਜਿਹੜੇ ਤੁਸੀਂ ਲਗਾਏ ਹੋਏ ਹਨ ਉਹ ਵੀ ਕਦੋਂ ਤੱਕ ਚਾਲੂ ਹੋਣਗੇ? ਇਹ ਕਿਰਪਾ ਕਰਕੇ ਸਮਾਂਬੱਧ ਮੈਨੂੰ ਦੱਸ ਦੇਣ ਤਾਂ ਬਹੁਤ ਮਿਹਰਬਾਨੀ ਹੋਵੇਗੀ।

**ਮੰਤਰੀ:** ਸਪੀਕਰ ਸਾਹਿਬ, ਵਿਧਾਨ ਸਭਾ ਹਲਕਾ ਭਦੌੜ ਅਧੀਨ ਕੁੱਲ 61 ਹੈਬੀਟੇਸ਼ਨਾਂ (44 ਮੇਨ ਹੈਬੀਟੇਸ਼ਨਾਂ ਅਤੇ 17 ਅਦਰ ਹੈਬੀਟੇਸ਼ਨਾਂ) ਆਉਂਦੀਆਂ ਹਨ। ਇਨ੍ਹਾਂ 61 ਹੈਬੀਟੇਸ਼ਨਾਂ ਦਾ ਪਾਣੀ ਟੈਸਟ ਕਰਵਾਉਣ ਉਪਰੰਤ ਪਾਇਆ

[ ਜਲ ਸਪਲਾਈ ਅਤੇ ਸੈਨੀਟੇਸ਼ਨ ਮੰਤਰੀ ]

ਗਿਆ ਹੈ ਕਿ 44 ਹੈਬੀਟੇਸ਼ਨਾਂ (33 ਮੇਨ ਹੈਬੀਟੇਸ਼ਨ ਅਤੇ 11 ਅਦਰ ਹੈਬੀਟੇਸ਼ਨਾਂ) ਦਾ ਪਾਣੀ ਟੀ.ਡੀ.ਐਸ. ਅਤੇ ਯੂਰੇਨੀਅਮ ਦੀ ਮਾਤਰਾ ਜ਼ਿਆਦਾ ਹੋਣ ਕਾਰਨ ਪੀਣ ਯੋਗ ਨਹੀਂ ਹੈ। ਇਨ੍ਹਾਂ 44 ਹੈਬੀਟੇਸ਼ਨਾਂ ਵਿੱਚੋਂ 8 ਹੈਬੀਟੇਸ਼ਨਾਂ (7 ਮੇਨ ਹੈਬੀਟੇਸ਼ਨਾਂ ਅਤੇ 1 ਅਦਰ ਹੈਬੀਟੇਸ਼ਨ) ਵਿੱਚ ਪਹਿਲਾਂ ਹੀ 7 ਆਰ.ਓ. ਪਲਾਂਟਸ ਰਾਹੀਂ ਪੀਣ ਯੋਗ ਪਾਣੀ ਦਿੱਤਾ ਜਾ ਰਿਹਾ ਹੈ। 34 ਪਿੰਡਾਂ (25 ਮੇਨ ਹੈਬੀਟੇਸ਼ਨਾਂ ਅਤੇ 9 ਅਦਰ ਹੈਬੀਟੇਸ਼ਨਾਂ) ਲਈ 29 ਆਰ.ਓ. ਪਲਾਂਟਸ ਲਗਾਉਣ ਦਾ ਕੰਮ ਨਾਬਾਰਡ-XIX ਪ੍ਰਾਜੈਕਟ ਅਧੀਨ ਪ੍ਰਗਤੀ ਅਧੀਨ ਹੈ। ਇਹ ਆਰ.ਓ. ਪਲਾਂਟਸ ਸਮੇਤ ਮਸ਼ੀਨਰੀ ਮਿਤੀ 30.4.2016 ਤੱਕ ਕਮਿਸ਼ਨ ਕਰ ਦਿੱਤੇ ਜਾਣਗੇ। ਬਾਕੀ ਰਹਿੰਦੇ 2 ਪਿੰਡਾਂ (1 ਮੇਨ ਹੈਬੀਟੇਸ਼ਨ ਅਤੇ 1 ਅਦਰ ਹੈਬੀਟੇਸ਼ਨ) ਨੂੰ ਨਾਬਾਰਡ-XXI ਪ੍ਰਾਜੈਕਟ ਅਧੀਨ ਲਿਆ ਜਾਵੇਗਾ, ਇਹ 546 ਪਿੰਡਾਂ ਲਈ 90 ਕਰੋੜ ਰੁਪਏ ਦੀ ਲਾਗਤ ਦਾ ਤਿਆਰ ਕੀਤਾ ਗਿਆ ਹੈ, ਜੋ ਕਿ ਸਰਕਾਰ ਦੇ ਵਿਚਾਰ ਅਧੀਨ ਹੈ।

**ਸ਼੍ਰੀ ਮੁਹੰਮਦ ਸਦੀਕ:** ਧੰਨਵਾਦ ਜੀ।

**Mr. Speaker :** Thank you. ਨੈਕਸਟ ਸ਼੍ਰੀਮਤੀ ਕਰਨ ਕੌਰ ਬਰਾੜ ।

---

## ਸਰਕਾਰੀ ਸਕੂਲਾਂ ਦੀ ਸਿੱਖਿਆ ਨੂੰ ਪ੍ਰਾਈਵੇਟ ਸਕੂਲਾਂ ਦੇ ਬਰਾਬਰ ਲਿਆਉਣਾ

***2339. ਸ਼੍ਰੀਮਤੀ ਕਰਨ ਕੌਰ ਬਰਾੜ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਰਾਜ ਵਿੱਚ ਸਕੂਲ ਦੇ ਦਸਵੀਂ ਜਮਾਤ ਦੇ ਬੋਰਡ ਦੇ ਪੇਪਰਾਂ ਦੇ ਨਤੀਜੇ ਪ੍ਰਾਈਵੇਟ ਸਕੂਲਾਂ ਦੇ ਨਤੀਜਿਆਂ ਨਾਲ ਕਿਵੇਂ ਕੰਪੇਅਰ ਕੀਤੇ ਜਾਂਦੇ ਹਨ;

ਅ) ਰਾਜ ਵਿੱਚ ਸਰਕਾਰੀ ਸਕੂਲਾਂ ਵਿੱਚ ਦਿੱਤੀ ਜਾ ਰਹੀ ਸਿੱਖਿਆ ਨੂੰ ਪ੍ਰਾਈਵੇਟ ਸਕੂਲਾਂ ਵਿੱਚ ਦਿੱਤੀ ਜਾ ਰਹੀ ਸਿੱਖਿਆ ਦੇ ਬਰਾਬਰ ਲਿਆਉਣ ਲਈ ਕੀ ਕਦਮ ਚੁੱਕੇ ਜਾ ਰਹੇ ਹਨ।

**ਡਾਕਟਰ ਦਲਜੀਤ ਸਿੰਘ ਚੀਮਾ :** (ੳ) ਦਸਵੀਂ ਜਮਾਤ ਦੇ ਪ੍ਰਾਈਵੇਟ ਅਤੇ ਸਰਕਾਰੀ ਸਕੂਲਾਂ ਦੇ ਨਤੀਜੇ ਪੰਜਾਬ ਸਕੂਲ ਸਿੱਖਿਆ ਬੋਰਡ ਦੀ ਪਾਸ ਪ੍ਰਤੀਸ਼ਤਤਾ ਅਨੁਸਾਰ ਕੰਪੇਅਰ ਕੀਤੇ ਜਾਂਦੇ ਹਨ ਪਰੰਤੂ ਪੰਜਾਬ ਸਕੂਲ ਸਿੱਖਿਆ

ਬੋਰਡ ਤੋਂ ਇਲਾਵਾ ਦੂਜੇ ਬੋਰਡਾਂ ਨਾਲ ਐਫੀਲਿਏਟਿਡ ਪ੍ਰਾਈਵੇਟ ਸਕੂਲਾਂ ਦੇ ਨਤੀਜਿਆਂ ਨਾਲ ਕੰਪੇਅਰ ਕਰਨ ਦਾ ਕੋਈ ਉਪਬੰਧ ਨਹੀਂ ਹੈ।

(ਅ) ਪੰਜਾਬ ਸਰਕਾਰ ਸਿੱਖਿਆ ਦੇ ਮਿਆਰ ਨੂੰ ਉੱਚਾ ਚੁੱਕਣ ਲਈ ਨਤੀਜਿਆਂ ਦੀ ਸਮੀਖਿਆ ਕਰਕੇ ਘੱਟ ਨਤੀਜੇ ਵਾਲੇ ਅਧਿਆਪਕਾਂ ਲਈ ਉਨ੍ਹਾਂ ਦੇ ਵਿਸ਼ੇ ਸਬੰਧੀ ਸਪੈਸ਼ਲ ਟਰੇਨਿੰਗ ਦੇਣਾ, ਸਰਕਾਰੀ ਸਕੂਲਾਂ ਵਿੱਚ ਖਾਲੀ ਪਈਆਂ ਅਸਾਮੀਆਂ ਨੂੰ ਭਰਨ ਲਈ ਭਰਤੀ ਪ੍ਰਕ੍ਰਿਆ ਅਰੰਭ ਕਰਨਾ, ਸਰਕਾਰੀ ਸਕੂਲਾਂ ਵਿੱਚ ਸਹੂਲਤਾਂ (ਜਿਵੇਂ ਕਿ ਬਿਲਡਿੰਗ, ਬਾਉਂਡਰੀ, ਫਰਨੀਚਰ, ਸਾਜ਼ੋ ਸਮਾਨ, ਫ਼ਰੀ ਵਰਦੀਆਂ, ਕਿਤਾਬਾਂ ਅਤੇ ਖੇਡਾਂ ਆਦਿ) ਲਈ ਗਰਾਂਟਾਂ ਦੇਣਾ, ਪੰਜਵੀਂ ਅਤੇ ਅੱਠਵੀਂ ਦੀਆਂ ਪ੍ਰੀਖਿਆਵਾਂ ਸ਼ੁਰੂ ਕਰਨਾ, ਅਧਿਆਪਕਾਂ ਦੀ ਭਰਤੀ ਰੈਗੂਲਰ ਕਰਨਾ, ਮੈਰੀਟੋਰੀਅਸ ਸਕੂਲ ਸ਼ੁਰੂ ਕਰਨਾ, 80% ਜਾਂ ਉਸ ਤੋਂ ਵੱਧ ਨੰਬਰ ਲੈਂਦੇ ਹਨ ਉਨ੍ਹਾਂ ਨੂੰ 30,000/- ਰੁਪਏ ਸਾਲਾਨਾ ਦੇ ਹਿਸਾਬ ਨਾਲ +1 ਅਤੇ +2 ਲਈ ਵਜ਼ੀਫਾ ਦੇਣਾ ਅਤੇ ਪ੍ਰੀਖਿਆਵਾਂ ਵਿਚ ਨਕਲ ਰੋਕਣ ਲਈ ਵਿਸ਼ੇਸ਼ ਕਦਮ ਚੁੱਕਣੇ ਆਦਿ।

**ਸ਼੍ਰੀਮਤੀ ਕਰਨ ਕੌਰ ਬਰਾੜ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦੀ ਹਾਂ, ਮੇਰਾ ਸਵਾਲ ਪਰਸੈਂਟੇਜ਼ ਬਾਰੇ ਸੀ, ਉਨ੍ਹਾਂ ਦੇ ਮਾਰਕਸ ਬਾਰੇ ਸੀ। ਇਨ੍ਹਾਂ ਨੇ ਮੈਨੂੰ ਇਹ ਦੱਸਿਆ ਹੈ ਕਿ ਪਾਸ ਪਰਸੈਂਟੇਜ਼ ਕੀ ਹੈ। ਮੈਂ ਜਿਹੜਾ ਪੁਆਇੰਟ ਆਊਟ ਕਰਨਾ ਚਾਹੁੰਦੀ ਹਾਂ, ਉਹ ਇਹ ਹੈ ਕਿ ਸਟੈਂਡਰਡਜ਼ ਵਿੱਚ ਇੰਨਾ ਫਰਕ ਹੈ ਕਿ ਜਿਹੜੇ ਸਰਕਾਰੀ ਸਕੂਲ ਹਨ, ਉਨ੍ਹਾਂ ਵਿੱਚ ਕੋਈ ਚੰਗੀ ਪੜ੍ਹਾਈ ਨਹੀਂ ਹੁੰਦੀ। ਜਿਸ ਕੋਲ ਥੋੜ੍ਹੇ ਜਿੰਨੇ ਵੀ ਪੈਸੇ ਹੋਣ, ਉਹ ਪ੍ਰਾਈਵੇਟ ਸਕੂਲਾਂ ਵਿੱਚ ਜਾਂਦੇ ਹਨ। ਨਿੱਕੇ ਨਿੱਕੇ ਪਿੰਡਾਂ ਵਿੱਚ ਜਾਂ ਸ਼ਹਿਰਾਂ ਦੇ ਲੋਕ ਪ੍ਰਾਈਵੇਟ ਸਕੂਲਾਂ ਵਿੱਚ ਜਾ ਰਹੇ ਹਨ। ਕੀ ਮੰਤਰੀ ਸਾਹਿਬ ਇਹ ਦੱਸ ਸਕਦੇ ਹਨ ਕਿ ਅਜਿਹਾ ਕਿਉਂ ਹੋ ਰਿਹਾ ਹੈ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਇਹ ਕਹਿਣਾ ਤਾਂ ਠੀਕ ਨਹੀਂ ਕਿ ਸਰਕਾਰੀ ਸਕੂਲਾਂ ਤੋਂ ਸਾਰੇ ਪ੍ਰਾਈਵੇਟ ਸਕੂਲ ਬੈਟਰ ਹਨ। ਬਹੁਤ ਸਾਰੇ ਸਕੂਲ ਸਰਕਾਰੀ ਸੈਕਟਰ ਵਿੱਚ ਅੱਛਾ ਪਰਫਾਰਮ ਕਰ ਰਹੇ ਹਨ। ਮੈਂ ਤੁਹਾਡੇ ਰਾਹੀਂ ਭੈਣ ਜੀ ਨੂੰ ਦੱਸਣਾ ਚਾਹਾਂਗਾ ਕਿ ਅਸੀਂ ਸਾਰੇ ਹੀ ਖਬਰਾਂ ਪੜ੍ਹਦੇ ਹਾਂ। ਜਿਹੜਾ ਸਾਡਾ ਬੋਰਡ ਦਾ 12ਵੀਂ ਦਾ ਇਸ ਵਾਰ ਦਾ ਰਿਜ਼ਲਟ ਹੈ, ਉਸ ਬਾਰੇ

[ ਸਿੱਖਿਆ ਮੰਤਰੀ ]

ਅਖਬਾਰ ਵਾਲਿਆਂ ਨੇ ਦੱਸਿਆ ਹੈ ਕਿ ਪਾਸ ਪਰਸੈਂਟੇਜ਼ ਗਰਲਜ਼ ਦੀ ਕਿੰਨੀ ਹੈ, ਬੁਆਏਜ਼ ਦੀ ਕਿੰਨੀ ਹੈ, ਅਰਬਨ ਦੀ ਕਿੰਨੀ ਹੈ ਰੂਰਲ ਦੀ ਕਿੰਨੀ ਹੈ, ਪ੍ਰਾਈਵੇਟ ਦੀ ਕਿੰਨੀ ਹੈ ਅਤੇ ਸਰਕਾਰੀ ਦੀ ਕਿੰਨੀ ਹੈ। ਇਨ੍ਹਾਂ ਨੂੰ ਖੁਸ਼ੀ ਹੋਵੇਗੀ ਕਿ ਜਿਹੜੀ ਪ੍ਰਾਈਵੇਟ ਸਕੂਲਾਂ ਦੀ ਪਰਸੈਂਟੇਜ਼ ਹੈ ਉਹ 75.29% ਹੈ ਅਤੇ ਜਿਹੜੀ ਸਰਕਾਰੀ ਸਕੂਲਾਂ ਦੀ ਪਰਸੈਂਟੇਜ਼ ਹੈ, ਉਹ ਇਸ ਵਾਰ 77.29% ਹੈ।(ਥੰਪਿੰਗ) ਇਹ ਅਖਬਾਰਾਂ ਵਿੱਚ ਛਪਿਆ ਸੀ ਕਿ 2.7% ਬੈਟਰ ਰਹੀ ਹੈ। ਬਹੁਤ ਸਾਰੇ ਸਰਕਾਰੀ ਸਕੂਲ ਅਜਿਹੇ ਹਨ ਜਿਨ੍ਹਾਂ ਦੇ ਬੱਚੇ ਬੋਰਡ ਦੀ ਮੈਰਿਟ ਵਿੱਚ ਆਉਂਦੇ ਹਨ। ਇਕ ਇਕ ਸਕੂਲ ਦੇ 4-4 ਬੱਚੇ ਮੈਰਿਟ ਵਿੱਚ ਆਉਂਦੇ ਹਨ, 2-2 ਬੱਚੇ ਮੈਰਿਟ ਵਿੱਚ ਆਉਂਦੇ ਹਨ। ਇਸ ਕਰਕੇ ਹਰ ਤਰ੍ਹਾਂ ਦੇ ਸਕੂਲ ਹਨ, ਅੱਛੀ ਮਿਹਨਤ ਕਰਵਾਉਣ ਵਾਲੇ ਸਕੂਲ ਵੀ ਵੱਡੀ ਗਿਣਤੀ ਵਿੱਚ ਹਨ ਲੇਕਿਨ ਅਸੀਂ ਪ੍ਰਾਈਵੇਟ ਸੈਕਟਰ ਨਾਲ 100% ਕੰਪੇਅਰ ਨਹੀਂ ਕਰ ਸਕਦੇ ਕਿਉਂਕਿ ਬੱਚਿਆਂ ਦੀ ਪੇਰੈਂਟਲ ਬੈਕਗਰਾਊਂਡ ਅਤੇ ਹੋਰ ਗੱਲਾਂ ਦਾ ਵੀ ਫਰਕ ਹੁੰਦਾ ਹੈ। ਸਰਕਾਰੀ ਸਕੂਲਾਂ ਦੇ ਬੱਚਿਆਂ ਦੀ ਗਿਣਤੀ ਵੀ ਪ੍ਰਾਈਵੇਟ ਸਕੂਲਾਂ ਦੇ ਬੱਚਿਆਂ ਤੋਂ ਘੱਟ ਹੈ। ਪ੍ਰਾਈਵੇਟ ਸਕੂਲਾਂ ਦੀ ਬਹੁਤ ਵੱਡੀ ਕੰਟਰੀਬਿਊਸ਼ਨ ਹੈ, ਇਸ ਨੂੰ ਨਕਾਰਿਆ ਨਹੀਂ ਜਾ ਸਕਦਾ।

**ਸ਼੍ਰੀਮਤੀ ਕਰਨ ਕੌਰ ਬਰਾੜ :** ਸਪੀਕਰ ਸਾਹਿਬ, ਸਪਲੀਮੈਂਟਰੀ ਜੀ। ਭਾਗ 'ਅ' ਵਿੱਚ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਨਵੀਂ ਭਰਤੀ ਸ਼ੁਰੂ ਹੈ। ਇਸ ਵਿੱਚ ਸਾਰੀ ਅੰਡਰਲਾਈਨਡ ਪ੍ਰਾਬਲਮ ਆ ਗਈ ਹੈ ਕਿਉਂਕਿ ਕਈ ਸਕੂਲਾਂ ਵਿੱਚ ਟੀਚਰ ਹੀ ਨਹੀਂ ਹਨ। ਇਸ ਬਾਰੇ ਮੈਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦੀ ਹਾਂ ਕਿ ਇਹ ਅਸਾਮੀਆਂ ਕਦੋਂ ਤੱਕ ਭਰੀਆਂ ਜਾਣਗੀਆਂ?

**ਮਾਨਯੋਗ ਸਪੀਕਰ :** ਭੈਣ ਜੀ, ਇਹ ਪ੍ਰਕ੍ਰਿਆ ਸ਼ੁਰੂ ਹੈ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਪਿਛਲੇ 9 ਸਾਲਾਂ ਵਿੱਚ ਸਾਡੀ ਸਰਕਾਰ ਨੇ ਬੜੀ ਵੱਡੀ ਗਿਣਤੀ ਵਿੱਚ ਭਰਤੀ ਕੀਤੀ ਹੈ। 55,000 ਦੀ ਭਰਤੀ ਪਹਿਲਾਂ ਕੀਤੀ ਹੈ ਅਤੇ ਹੁਣ 12,500 ਦੇ ਕਰੀਬ ਅਧਿਆਪਕਾਂ ਦੀ ਭਰਤੀ ਦਾ ਕੰਮ ਅੰਡਰ ਪ੍ਰਾਸੈਸ ਹੈ। ਲਿਖਤੀ ਟੈਸਟ ਦੀ ਲੋੜ ਸੀ ਜਿਸ ਨੂੰ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਨੇ ਲੈ ਲਿਆ ਹੈ ਲੇਕਿਨ ਇਕ ਕੇਸ ਵਿੱਚ ਹਾਈਕੋਰਟ ਨੇ ਸਟੇਅ ਦਿੱਤਾ ਹੋਇਆ ਹੈ। ਸਾਡੇ ਵੱਲੋਂ ਤਿਆਰੀ ਹੈ, ਅਸੀਂ ਤਾਂ ਕਾਊਂਸਲਿੰਗ ਵੀ ਸ਼ੁਰੂ ਕਰ ਦਿੱਤੀ ਸੀ। ਜਿਸ ਦਿਨ ਸਟੇਅ ਵੈਕੇਟ ਹੋ ਜਾਂਦਾ ਹੈ

ਅਸੀਂ ਪ੍ਰਾਸੈਸ ਪੂਰਾ ਕਰਕੇ ਜਿਹੜਾ 12,500 ਟੀਚਰ ਦੇਣਾ ਹੈ, ਇਹ ਸਕੂਲਾਂ ਵਿੱਚ ਪੂਰਾ ਕਰ ਦੇਵਾਂਗੇ। ਬਾਕੀ ਮੈਂ ਮੁੱਖ ਮੰਤਰੀ ਸਾਹਿਬ ਅਤੇ ਕੈਬਨਿਟ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਸਾਨੂੰ ਮੈਕਸੀਮਮ ਪਰਮਿਸ਼ਨ ਦਿੱਤੀ ਹੈ ਕਿ ਐਜੂਕੇਸ਼ਨ ਦੇ ਖੇਤਰ ਵਿੱਚ ਜਿੰਨੀਆਂ ਪੋਸਟਾਂ ਖਾਲੀ ਹਨ, ਉਹ 100% ਭਰ ਦਿੱਤੀਆਂ ਜਾਣ। ਇਸ ਤੋਂ ਬਾਅਦ ਵੀ ਜਿੰਨੀਆਂ ਖਾਲੀ ਹੁੰਦੀਆਂ ਹਨ, ਅਸੀਂ ਨਾਲ ਦੇ ਨਾਲ ਭਰਾਂਗੇ।

**ਮਾਨਯੋਗ ਸਪੀਕਰ :** ਮੈਂ ਇੱਥੇ ਇਕ ਗੱਲ ਪੁੱਛਣੀ ਚਾਹੁੰਦਾ ਹਾਂ। ਤੁਸੀਂ ਸਾਰਾ ਕੁਝ ਦੇ ਦਿੱਤਾ ਪਰ ਕੀ ਪ੍ਰਾਈਵੇਟ ਸਕੂਲਾਂ ਦੀ ਸਟਰੈਂਥ ਤੋਂ ਬਗੈਰ ਤੁਸੀਂ ਪ੍ਰਾਈਵੇਟ ਸਕੂਲਾਂ ਦਾ ਮੁਕਾਬਲਾ ਕਰ ਸਕੋਗੇ?

**ਮੰਤਰੀ :** ਅਸੀਂ ਹੁਣੇ ਹੀ ਇਕ ਪਾਇਲਟ ਪ੍ਰਾਜੈਕਟ ਸ਼ੁਰੂ ਕੀਤਾ ਹੈ, ਜਿਸ ਵਿੱਚ ਪ੍ਰੀ-ਪ੍ਰਾਇਮਰੀ ਕਲਾਸਾਂ ਲਈਆਂ ਜਾਣਗੀਆਂ। ਜਿੰਨੇ ਸਾਡੇ ਆਦਰਸ਼ ਸਕੂਲ ਹਨ, ਉਨ੍ਹਾਂ ਸਾਰਿਆਂ ਵਿੱਚ ਅਸੀਂ ਪ੍ਰੀ-ਪ੍ਰਾਇਮਰੀ ਕਲਾਸਾਂ...

**ਮਾਨਯੋਗ ਸਪੀਕਰ :** ਮੈਂ ਸਰਕਾਰੀ ਸਕੂਲਾਂ ਦੀ ਗੱਲ ਕਰ ਰਿਹਾ ਹਾਂ।

**ਮੰਤਰੀ :** ਮੈਂ ਸਰਕਾਰੀ ਸਕੂਲਾਂ ਦੀ ਹੀ ਗੱਲ ਕਰ ਰਿਹਾ ਹਾਂ। ਆਦਰਸ਼ ਸਕੂਲ ਵੀ ਸਾਡਾ ਪੰਜਾਬ ਸਕੂਲ ਐਜੂਕੇਸ਼ਨ ਬੋਰਡ ਹੀ ਚਲਾ ਰਿਹਾ ਹੈ। ਉਨ੍ਹਾਂ ਵਿੱਚ ਪ੍ਰੀ-ਪ੍ਰਾਇਮਰੀ ਕਲਾਸਾਂ ਅਸੀਂ ਸ਼ੁਰੂ ਕਰਨ ਲੱਗੇ ਹਾਂ।

**ਮਾਨਯੋਗ ਸਪੀਕਰ :** ਮੇਰੇ ਕਹਿਣ ਦਾ ਭਾਵ ਜਿਹੜੇ ਪੇਂਡੂ ਖੇਤਰ ਵਿੱਚ ਪ੍ਰਾਇਮਰੀ ਸਕੂਲ ਹਨ, ਮੈਂ ਉਨ੍ਹਾਂ ਦੀ ਗੱਲ ਕੀਤੀ ਹੈ।

**ਮੰਤਰੀ :** ਸਪੀਕਰ ਸਾਹਿਬ, ਅਸੀਂ ਇਨ੍ਹਾਂ ਸਕੂਲਾਂ ਤੋਂ ਸ਼ੁਰੂ ਕਰਨ ਲੱਗੇ ਹਾਂ। ਅਲਟੀਮੇਟਲੀ ਉਨ੍ਹਾਂ ਸਕੂਲਾਂ ਵਿੱਚ ਕਰਨ ਦੀ ਵੀ ਜ਼ਰੂਰਤ ਪਵੇਗੀ। ਨੈਸ਼ਨਲ ਲੈਵਲ ਤੇ ਜਿਹੜੀਆਂ ਸਾਡੀਆਂ ਮੀਟਿੰਗਾਂ ਹੁੰਦੀਆਂ ਹਨ, ਉਥੇ ਵੀ ਅਸੀਂ ਸੁਜੈਸ਼ਨ ਦਿੱਤਾ ਸੀ। ਸਾਡੀ ਕਮੇਟੀ ਬਣੀ ਹੋਈ ਹੈ, ਉਸ ਵਿੱਚ ਅਸੀਂ ਇਸ ਨੂੰ ਇਨਕਾਰਪੋਰੇਟ ਕਰ ਰਹੇ ਹਾਂ ਕਿ ਅਸੀਂ ਛੇ ਸਾਲ ਦਾ ਬੱਚਾ ਪ੍ਰਾਇਮਰੀ ਵਿੱਚ ਫਸਟ ਕਲਾਸ ਵਿੱਚ ਐਡਮਿਟ ਕਰਦੇ ਹਾਂ ਪਰੰਤੂ ਪ੍ਰਾਈਵੇਟ ਸੈਕਟਰ ਦੇ ਸਕੂਲਾਂ ਵਿੱਚ ਤਿੰਨ ਸਾਲ ਦਾ ਬੱਚਾ ਸਕੂਲ ਵਿੱਚ ਭਰਤੀ ਹੋ ਜਾਂਦਾ ਹੈ। ਇਹ ਜਿਹੜਾ ਤਿੰਨ ਸਾਲ ਦਾ ਗੈਪ ਹੈ, ਇਸ ਨਾਲ ਬੱਚੇ ਦਾ ਬਹੁਤ ਜ਼ਿਆਦਾ ਨੁਕਸਾਨ ਹੋ ਜਾਂਦਾ ਹੈ। ਇਸ ਕਰਕੇ ਪ੍ਰੀ-ਪ੍ਰਾਇਮਰੀ ਸਿਸਟਮ ਜਿਹੜਾ ਹੈ, ਇਹ ਸਾਰੇ ਦੇਸ਼ ਦੇ ਸਕੂਲਾਂ ਵਿੱਚ ਸ਼ੁਰੂ ਹੋਵੇਗਾ ਅਤੇ ਇਸ ਨਾਲ ਇੰਪਰੂਵਮੈਂਟ ਡੈਫੀਨੇਟਲੀ ਹੋਵੇਗੀ ਅਤੇ ਕੰਪੈਰੀਜ਼ਨ ਵੀ ਤਾਂ ਹੀ ਕੀਤਾ ਜਾ ਸਕੇਗਾ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਦੇ ਸਰਕਾਰੀ ਸਕੂਲਾਂ ਵਿੱਚ ਕੁਆਲਿਟੀ ਐਜੂਕੇਸ਼ਨ ਨਹੀਂ ਹੈ। ਬੱਚਾ ਸਿਰਫ਼ ਸਕੂਲ ਆਉਂਦਾ ਹੈ ਅਤੇ ਚਲਾ ਜਾਂਦਾ ਹੈ। ਪੰਜਾਬ ਦੇ ਸਕੂਲਾਂ ਵਿੱਚ ਹੈਡਮਾਸਟਰਾਂ ਦੀਆਂ 25 ਪੋਸਟਾਂ ਖਾਲੀ ਹਨ। ਮੇਰੇ ਕੋਲ ਰੋਪੜ ਜ਼ਿਲ੍ਹੇ ਦਾ ਡਾਟਾ ਹੈ, ਜਿਹੜਾ ਮੇਰਾ ਵੀ ਜ਼ਿਲ੍ਹਾ ਹੈ ਅਤੇ ਮੰਤਰੀ ਜੀ ਦਾ ਵੀ ਜ਼ਿਲ੍ਹਾ ਹੈ। ਸਕੂਲਾਂ ਵਿੱਚ 52 ਵਿਚੋਂ 21 ਹੈਡਮਾਸਟਰ ਨਹੀਂ ਹਨ। ਲੈਕਚਰਾਰ ਦੀਆਂ ਕੁੱਲ 348 ਪੋਸਟਾਂ ਵਿਚੋਂ 98 ਖਾਲੀ ਹਨ। ਮਾਸਟਰ ਕੇਡਰ ਦੀਆਂ 1298 ਵਿਚੋਂ 254 ਖਾਲੀ ਹਨ। ਨਾਨ ਟੀਚਿੰਗ ਦੀਆਂ 448 ਵਿਚੋਂ 140 ਖਾਲੀ ਹਨ। ਸਪੀਕਰ ਸਾਹਿਬ, ਵੈਸੇ ਐਜੂਕੇਸ਼ਨ ਦੇ ਮੁੱਦੇ ਤੇ ਅੱਜ ਬਹਿਸ ਵੀ ਹੈ, ਮੈਂ ਉਸ ਵੇਲੇ ਬਾਕੀ ਗੱਲ ਕਰ ਲਵਾਂਗਾ। ਲੇਕਿਨ ਅੱਜ ਪੁਜੀਸ਼ਨ ਇਹ ਹੈ ਕਿ ਮੁਹਾਲੀ ਜ਼ਿਲ੍ਹੇ ਵਿੱਚ ਸਿੰਗਲ ਟੀਚਰ ਵਾਲੇ ਸਕੂਲਾਂ ਦੀ ਗਿਣਤੀ ਬਹੁਤ ਜ਼ਿਆਦਾ ਹੈ, ਮੇਰੇ ਕੋਲ ਇਸ ਸਬੰਧੀ ਪੂਰਾ ਰਿਕਾਰਡ ਵੀ ਹੈ। ਮੁਹਾਲੀ ਚੰਡੀਗੜ੍ਹ ਦੇ ਬਿਲਕੁਲ ਨੇੜੇ ਹੈ, ਹਰ ਕੋਈ ਚਾਹੁੰਦਾ ਹੈ ਕਿ ਮੁਹਾਲੀ ਦੇ ਕਿਸੇ ਸਕੂਲ ਵਿੱਚ ਪੋਸਟਿੰਗ ਹੋ ਜਾਵੇ ਪਰ ਮੁਹਾਲੀ ਜ਼ਿਲ੍ਹੇ ਵਿੱਚ 20 ਪ੍ਰਾਇਮਰੀ ਸਕੂਲ ਬਿਲਕੁਲ ਟੀਚਰਲੈੱਸ ਚੱਲ ਰਹੇ ਹਨ। ਜਿਸ ਸਕੂਲ ਵਿੱਚ ਟੀਚਰ ਹੀ ਨਹੀਂ ਹੈ, ਉਥੇ ਵਿਦਿਆਰਥੀਆਂ ਦਾ ਕੀ ਹਾਲ ਹੋਵੇਗਾ? ਪਿੰਡ ਵਾਲਿਆਂ ਨੇ ਟੀਚਰ ਲਈ ਆਰਜ਼ੀ ਪ੍ਰਬੰਧ ਕੀਤੇ ਹੋਏ ਹਨ। ਅੱਜ ਮੰਤਰੀ ਜੀ ਜਿਸ ਤਰ੍ਹਾਂ ਕਹਿ ਰਹੇ ਹਨ ਕਿ ਇਨ੍ਹਾਂ ਸਕੂਲਾਂ ਵਿੱਚ ਸਿਰਫ਼ ਗਰੀਬ ਦਾ ਬੱਚਾ ਹੀ ਪੜ੍ਹਦਾ ਹੈ। ਫਿਰ ਇਸ ਹਿਸਾਬ ਨਾਲ ਗਰੀਬ ਦਾ ਬੱਚਾ ਕੱਲ੍ਹ ਨੂੰ ਦੂਸਰੇ ਲੋਕਾਂ ਦੇ ਬੱਚਿਆਂ ਨਾਲ ਕਿਵੇਂ ਕੰਪੀਟ ਕਰੇਗਾ? ਇਨ੍ਹਾਂ ਨੇ ਮੈਨੂੰ ਕਿਹਾ ਸੀ ਕਿ ਇਨ੍ਹਾਂ ਸਕੂਲਾਂ ਵਿਚੋਂ ਪੜ੍ਹੇ ਹੋਏ ਬੱਚੇ ਵੀ ਪੀ.ਸੀ.ਐਸ. ਐਗਜ਼ਾਮ ਵਿੱਚ ਸਿਲੈਕਟ ਹੋਏ ਹਨ। ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਮੈਨੂੰ ਲਿਸਟ ਦੇ ਦੇਣ ਕਿ ਇਨ੍ਹਾਂ ਸਕੂਲਾਂ ਵਿੱਚੋਂ ਪੜ੍ਹ ਕੇ ਕਿੰਨੇ ਵਿਦਿਆਰਥੀ ਪੀ.ਸੀ.ਐਸ. ਬਣੇ ਹਨ ਅਤੇ ਕਿੰਨੇ ਡਾਕਟਰ ਬਣੇ ਹਨ? ਸਪੀਕਰ ਸਾਹਿਬ, ਹਾਲਾਤ ਬਹੁਤ ਖਰਾਬ ਹਨ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ 9 ਸਾਲਾਂ ਵਿੱਚ ਤਾਂ ਇਨ੍ਹਾਂ ਨੇ ਪੋਸਟਾਂ ਭਰੀਆਂ ਨਹੀਂ ਪਰ ਹੁਣ ਤਾਂ ਟਾਈਮ ਬਾਊਂਡ ਕਰ ਦਿਉ ਕਿ ਕਿੰਨੀ ਦੇਰ ਵਿੱਚ ਇਹ ਅਸਾਮੀਆਂ ਭਰ ਦਿੱਤੀਆਂ ਜਾਣਗੀਆਂ?

**ਮਾਨਯੋਗ ਸਪੀਕਰ:** ਹਾਂ ਜੀ, ਅਸਾਮੀਆਂ ਭਰਨ ਬਾਰੇ ਦੱਸੋ।

**ਮੰਤਰੀ :** ਸਪੀਕਰ ਸਾਹਿਬ, ਮੈਂ ਸਾਰੀਆਂ ਗੱਲਾਂ ਦੇ ਜਵਾਬ ਇੱਕ ਇੱਕ ਕਰਕੇ ਦੇ ਦਿੰਦਾ ਹਾਂ। ਇੱਕ ਤਾਂ ਇਹ ਹੈ ਕਿ ਐਜੂਕੇਸ਼ਨ ਦੇ ਮਿਆਰ ਨੂੰ ਨਾਪਣ ਵਾਸਤੇ ਸਾਡੇ ਦੇਸ਼ ਵਿੱਚ ਇਕਸਾਰ ਪ੍ਰਣਾਲੀ ਹੈ, ਐਜੂਕੇਸ਼ਨ ਇੰਡੀਕੇਟਰ ਹੈ ਜਿਸ ਦੇ ਅਧਾਰ ਤੇ ਅਸੀਂ ਮੁਲਾਂਕਣ ਕਰਦੇ ਹਾਂ ਕਿ ਅਸੀਂ ਕਿੱਥੇ ਕੁ ਸਟੈਂਡ ਕਰਦੇ ਹਾਂ। ਜਿਹੜਾ ਸਾਡਾ ਪ੍ਰਾਇਮਰੀ ਸਕੂਲਾਂ ਦਾ ਡਰਾਪ ਆਊਟ ਰੇਟ ਹੈ, ਉਹ 1.29% ਹੈ ਜਦਕਿ ਇਸ ਦੀ ਨੈਸ਼ਨਲ ਐਵਰੇਜ 4.34% ਹੈ। ਅਪਰ ਪ੍ਰਾਇਮਰੀ ਡਰਾਪ ਆਊਟ ਰੇਟ 2.85% ਹੈ ਜਦਕਿ ਨੈਸ਼ਨਲ ਐਵਰੇਜ 3.77% ਹੈ। ਸੀਨੀਅਰ ਸੈਕੰਡਰੀ ਸਕੂਲਾਂ ਦਾ ਸਾਡਾ ਡਰਾਪ ਆਊਟ ਰੇਟ 8.83% ਹੈ ਅਤੇ ਨੈਸ਼ਨਲ ਐਵਰੇਜ 17.86% ਹੈ। ਇਸੇ ਤਰ੍ਹਾਂ ਹੀ ਜਿਹੜੀ ਅਧਿਆਪਕਾਂ ਦੀ ਗੱਲ ਹੈ....

**ਮਾਨਯੋਗ ਸਪੀਕਰ :** ਐਟ ਪਰੈਸੈਂਟ ਡਰਾਪ ਆਊਟ ਰੇਟ ਤਾਂ ਆਟੋਮੈਟੀਕਲੀ ਉਪਰ ਹੋਣਾ ਹੀ ਹੈ ਜਦੋਂ ਕਿਸੇ ਵਿਦਿਆਰਥੀ ਨੂੰ ਫੇਲ੍ਹ ਹੀ ਨਹੀਂ ਕਰਨਾ। ਡਰਾਪ ਆਊਟ ਰੇਟ ਤਾਂ ਆਪੇ ਹੀ ਖਤਮ ਹੋ ਗਿਆ।

**ਮੰਤਰੀ :** ਮੈਂ ਅਧਿਆਪਕਾਂ ਦਾ ਵੀ ਦੱਸ ਦਿੰਦਾ ਹਾਂ ਜੀ। ਇਹ ਨੈਸ਼ਨਲ ਲੈਵਲ ਦੀ ਐਵਰੇਜ ਹੈ, ਕੋਈ ਇਕੱਲੇ ਪੰਜਾਬ ਦੀ ਨਹੀਂ ਹੈ। ਦੂਜੀ ਗੱਲ ਹੈ ਕਿ ਜਦੋਂ ਇਹ ਸਾਹਮਣੇ ਵਾਲੇ ਵੀਰ ਸਾਲ 2002-07 ਵਿੱਚ ਸਰਕਾਰ ਛੱਡ ਕੇ ਗਏ ਸੀ, ਉਦੋਂ ਸਾਡੇ ਪੰਜਾਬ ਦੀ ਪੀ.ਟੀ.ਆਰ. 37 ਸੀ, ਅੱਜ ਪ੍ਰਾਇਮਰੀ ਲੈਵਲ ਤੇ ਪੀ.ਟੀ.ਆਰ. 19 ਹੈ। ਅਪਰ ਪ੍ਰਾਇਮਰੀ ਦੀ ਪੀ.ਟੀ.ਆਰ. 12 ਹੈ ਅਤੇ ਸੀਨੀਅਰ ਸੈਕੰਡਰੀ ਦੀ 17 ਹੈ....

**ਮਾਨਯੋਗ ਸਪੀਕਰ :** ਕੀ ਭਰਤੀ ਸਬੰਧੀ ਕੋਈ ਪ੍ਰਕਿਰਿਆ ਸ਼ੁਰੂ ਹੈ?

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੇ ਪੁੱਛਿਆ ਹੈ ਮੈਂ ਤਾਂ ਹੀ ਦੱਸ ਰਿਹਾ ਹਾਂ। ਮੈਂ ਕੰਪੈਰਿਜ਼ਨ ਕਰ ਰਿਹਾ ਹਾਂ ਕਿ ਇਨ੍ਹਾਂ ਦੇ ਵੇਲੇ ਪੰਜਾਬ ਦੀ ਪ੍ਰਾਇਮਰੀ ਲੈਵਲ ਤੇ ਪੀ.ਟੀ.ਆਰ. 37 ਸੀ, ਅੱਜ ਪੰਜਾਬ ਦੀ ਟੀਚਰ ਦੀ ਪੀ.ਟੀ.ਆਰ. ਘੱਟ ਕੇ 12, 17 ਅਤੇ 19 ਹੋ ਗਈ ਹੈ। ਇਸ ਕਰਕੇ ਮੈਂ ਕਹਿੰਦਾ ਹਾਂ ਕਿ ਇਹ ਕਿਰਪਾ ਕਰਕੇ ਸਾਲ 2002 ਤੋਂ 2007 ਤੱਕ ਦਾ ਅੰਕੜਾ ਵੀ ਨੇੜੇ ਰੱਖਿਆ ਕਰਨ ਅਤੇ ਫਿਰ ਕੰਪੇਅਰ ਕਰਿਆ ਕਰਨ।

**ਸਰਦਾਰ ਚਰਨਜੀਤ ਸਿੰਘ ਚੰਨੀ :** 9 ਸਾਲ ਤਾਂ ਇਨ੍ਹਾਂ ਦੀ ਸਰਕਾਰ ਦੇ ਵੀ ਹੋ ਗਏ ਹਨ...

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੇ ਆਪਣੇ ਵੇਲੇ ਇੱਕ ਫੈਸਲਾ ਕਰ ਦਿੱਤਾ ਸੀ ਕਿ ਜਿਹੜਾ ਟੀਚਰ ਰਿਟਾਇਰ ਹੋ ਜਾਵੇਗਾ, ਉਸ ਦੀ ਪੋਸਟ ਅਬਾਲਿਸ਼ ਕਰ ਦਿੱਤੀ ਜਾਵੇਗੀ। ਸਪੀਕਰ ਸਾਹਿਬ, ਇਹ ਤੁਸੀਂ ਵੀ ਜਾਣਦੇ ਹੋ। ਜੇ ਇਹ ਗੱਲ ਝੂਠ ਹੈ ਤਾਂ ਮੈਨੂੰ ਦੱਸ ਦੇਣ। ਇਨ੍ਹਾਂ ਨੇ ਫੈਸਲਾ ਕੀਤਾ ਸੀ ਅਤੇ ਉਨ੍ਹਾਂ ਪੰਜ ਸਾਲਾਂ ਵਿੱਚ ਜਿੰਨੇ ਵੀ ਟੀਚਰ ਰਿਟਾਇਰ ਹੋਏ, ਉਹ ਸਾਰੀਆਂ ਪੋਸਟਾਂ ਇਨ੍ਹਾਂ ਨੇ ਅਬਾਲਿਸ਼ ਕਰ ਦਿੱਤੀਆਂ। ਇਸ ਕਰਕੇ ਜਦੋਂ 50,000-60,000 ਦਾ ਗੈਪ ਤੁਸੀਂ ਛੱਡ ਕੇ ਜਾਓ ਅਤੇ ਫਿਰ ਵੀ ਅਜਿਹੀਆਂ ਗੱਲਾਂ ਸੋਚੋ ਇਹ ਠੀਕ ਨਹੀਂ। ਅਸੀਂ ਮਿਹਨਤ ਕਰਕੇ 55,000 ਟੀਚਰ ਪਹਿਲਾਂ ਭਰਤੀ ਕੀਤੇ ਅਤੇ 12,000 ਬਾਅਦ ਵਿੱਚ ਭਰਤੀ ਕੀਤੇ ਅਤੇ ਇਸ ਤਰ੍ਹਾਂ ਜੋ 67,000 ਟੀਚਰ ਸਾਡੇ ਵੇਲੇ ਭਰਤੀ ਕੀਤੇ ਗਏ ਹਨ ਤਾਂ ਇਹ ਦੱਸੋ ਕਿ ਇਹ ਪੋਸਟਾਂ ਖਾਲੀ ਕਦੋਂ ਹੋਈਆਂ ਸਨ? (ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਮਾਸਟਰਾਂ ਨੂੰ ਭਰਤੀ ਕਰਨ ਸਬੰਧੀ ਪ੍ਰਕਿਰਿਆ ਸ਼ੁਰੂ ਹੈ। ਹੁਣ ਅਗਲਾ ਸਵਾਲ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 2242****

**ਮਾਨਯੋਗ ਸਪੀਕਰ :** ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਸੀ ਜੋ ਕਿ ਮੈਂ ਅਲਾਉ ਕਰ ਦਿੱਤੀ ਹੈ। ਹੁਣ ਇਹ ਪ੍ਰਸ਼ਨ ਮਿਤੀ 21 ਮਾਰਚ, 2016 ਨੂੰ ਲਿਆ ਜਾਵੇਗਾ।

---

**ਸ਼ਗਨ ਸਕੀਮ ਅਧੀਨ ਪੈਂਡਿੰਗ ਅਦਾਇਗੀਆਂ ਕਰਨਾ**

***2399. ਸ਼੍ਰੀਮਤੀ ਹਰਚੰਦ ਕੌਰ :** ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਮਹਿਲਕਲਾਂ ਹਲਕੇ ਵਿੱਚ ਸ਼ਗਨ ਸਕੀਮ ਦੀਆਂ ਪੈਂਡਿੰਗ ਅਦਾਇਗੀਆਂ ਦੇ ਵੇਰਵੇ ਕੀ ਹਨ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਅਦਾਇਗੀਆਂ ਕਦੋਂ ਤੱਕ ਕਰ ਦਿੱਤੇ ਜਾਣ ਦੀ ਸੰਭਾਵਨਾ ਹੈ?

---

** For Starred Question No. 2242 and reply thereto, please see Debates dated 22 March, 2016

**ਸਰਦਾਰ ਗੁਲਜਾਰ ਸਿੰਘ ਰਣੀਕੇ :** ਮੰਗੀ ਗਈ ਸੂਚਨਾ ਅਨੁਲੱਗ 'ੳ' ਤੇ ਰੱਖੀ ਜਾਂਦੀ ਹੈ।

**ਅਨੁਲੱਗ 'ੳ'**

(ੳ) ਮਹਿਲ ਕਲਾਂ ਹਲਕੇ ਵਿੱਚ ਸ਼ਗਨ ਸਕੀਮ ਦੀਆਂ ਪੈਂਡਿੰਗ ਅਦਾਇਗੀਆਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:-

| ਲੜੀ ਨੰ: | ਹਲਕੇ ਦਾ ਨਾਮ | ਪੈਂਡਿੰਗ ਅਦਾਇਗੀਆਂ ਦਾ ਵੇਰਵਾ | |
|---|---|---|---|
| | | ਕੇਸਾਂ ਦੀ ਗਿਣਤੀ | ਰਾਸ਼ੀ |
| 1. | ਮਹਿਲ ਕਲਾਂ | 67 | 10.05 |

(ਅ) ਉਪਰੋਕਤ ਭਾਗ (ੳ) ਵਰਣਿਤ ਅਦਾਇਗੀਆਂ ਦਾ ਨਿਪਟਾਰਾ ਸਮਾਂ ਬੱਧ ਢੰਗ ਨਾਲ ਕੀਤਾ ਜਾਵੇਗਾ ਜੀ।

**ਸ਼੍ਰੀਮਤੀ ਹਰਚੰਦ ਕੌਰ :** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦੀ ਹਾਂ ਕਿ ਇਨ੍ਹਾਂ ਨੇ ਮਹਿਲ ਕਲਾਂ ਦੇ ਇਕ ਬਲਾਕ ਦੀਆਂ ਸ਼ਗਨ ਸਕੀਮ ਬਾਰੇ ਅਰਜ਼ੀਆਂ ਬਾਰੇ ਦੱਸਿਆ ਹੈ ਕਿ 67 ਕੇਸ ਪੈਂਡਿੰਗ ਹਨ ਪਰ ਮੇਰੇ ਹਲਕੇ ਦੇ ਤਿੰਨ ਬਲਾਕਾਂ ਬਾਰੇ ਇਨ੍ਹਾਂ ਨੇ ਕੋਈ ਵੇਰਵਾ ਨਹੀਂ ਦਿੱਤਾ ਹੈ। ਇਹ ਅਰਜ਼ੀਆਂ 2011 ਤੋਂ ਲੈ ਕੇ 2015 ਤੱਕ ਦੀਆਂ ਪੈਂਡਿੰਗ ਪਈਆਂ ਹਨ। ਮੰਤਰੀ ਸਾਹਿਬ ਨੇ ਆਪਣੇ ਜਵਾਬ ਵਿਚ ਕਿਹਾ ਹੈ ਕਿ ਮਹਿਲਕਲਾਂ ਹਲਕੇ ਦੇ 67 ਕੇਸ ਪੈਂਡਿੰਗ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦੀ ਹਾਂ ਕਿ ਸ਼ਗਨ ਸਕੀਮ ਦੇ ਪੈਸੇ ਨੂੰ ਉਡੀਕਦੇ ਉਡੀਕਦੇ ਉਨ੍ਹਾਂ ਲੜਕੀਆਂ ਦੇ ਬੱਚੇ ਵੀ ਹੋ ਗਏ ਹਨ। (ਪੇਪਰ ਲਹਿਰਾਉਂਦੇ ਹੋਏ) ਮੇਰੇ ਕੋਲ ਇਹ ਪੇਪਰ ਵੀ ਹੈ ਜਿਸ ਵਿੱਚ ਲਿਖਿਆ ਹੈ ਕਿ ਉਹ ਨਾਨਾ ਨਾਨੀ ਬਣ ਚੁੱਕੇ ਹਨ।

**ਮਾਨਯੋਗ ਸਪੀਕਰ :** ਭੈਣ ਜੀ, ਪੇਪਰ ਨਾ ਦਿਖਾਓ ਜੇਕਰ ਕੋਈ ਗੱਲ ਕਰਨੀ ਹੈ, ਉਹ ਤੁਸੀਂ ਕੋਟ ਕਰ ਦਿਓ। ਤੁਸੀਂ ਜ਼ੁਬਾਨੀ ਵੀ ਕਹਿ ਸਕਦੇ ਹੋ, don't show the papers.

**ਸ਼੍ਰੀਮਤੀ ਹਰਚੰਦ ਕੌਰ :** ਉਨ੍ਹਾਂ ਲੜਕੀਆਂ ਦੇ ਬੱਚੇ ਹੋ ਗਏ ਹਨ। ਇਨ੍ਹਾਂ ਨੇ ਕਿਹਾ ਸੀ ਕਿ ਨਾਨਾ ਬਣ ਕੇ ਸ਼ਗਨ ਦਿਆਂਗੇ ਪਰ ਮੈਂ ਕਹਿੰਦੀ ਹਾਂ ਕਿ ਨਾ ਉਥੇ ਕੋਈ ਨਾਨਾ ਪਹੁੰਚਿਆ ਅਤੇ ਨਾ ਕੋਈ ਮਾਮਾ ਪਹੁੰਚਿਆ। ਕੋਈ ਸ਼ਗਨ ਸਕੀਮ ਨਹੀਂ ਮਿਲ ਰਹੀ।

**ਮਾਨਯੋਗ ਸਪੀਕਰ :** ਭੈਣ ਜੀ, ਤੁਸੀਂ ਸਪਲੀਮੈਂਟਰੀ ਪੁੱਛੋ।

**ਸ਼੍ਰੀਮਤੀ ਹਰਚੰਦ ਕੌਰ :** ਇਨ੍ਹਾਂ ਨੇ ਆਪਣੇ ਮੈਨੀਫੈਸਟੋ ਵਿਚ ਕਿਹਾ ਸੀ ਕਿ ਅਸੀਂ ਇਸ ਸਕੀਮ ਤਹਿਤ 15,000/- ਤੋਂ ਵਧਾ ਕੇ 31,000/- ਰੁਪਿਆ ਦਿਆਂਗੇ। ਨਾ 31,000/- ਮਿਲਿਆ ਅਤੇ ਨਾ ਹੀ 15,000/- ਮਿਲਿਆ। ਮੈਂ ਸਵਾਲ ਪੁੱਛਦੀ ਹਾਂ ਕਿ ਇਹ ਮਾਮੇ ਕਦੋਂ ਆ ਕੇ ਉਸ ਸ਼ਗਨ ਸਕੀਮ ਦਾ ਪੈਸਾ ਦੇਣਗੇ? (ਵਿਰੋਧੀ ਧਿਰ ਵਲੋਂ ਥੰਪਿੰਗ)

**ਮਾਨਯੋਗ ਸਪੀਕਰ :** ਭੈਣ ਜੀ, ਬੈਠ ਜਾਓ, ਤੁਹਾਡੀ ਸਪਲੀਮੈਂਟਰੀ ਆ ਗਈ ਹੈ।

**ਸ਼੍ਰੀਮਤੀ ਹਰਚੰਦ ਕੌਰ :** ਮੈਂ ਪੁੱਛਣਾ ਚਾਹੁੰਦੀ ਹਾਂ ਕਿ ਕਦੋਂ ਮਾਮੇ ਆਉਣਗੇ ਅਤੇ 31,000/- ਰੁਪਏ ਦੇਣ ਦਾ ਜਿਹੜਾ ਤੁਸੀਂ ਇਸ ਸਦਨ ਵਿਚ ਐਲਾਨ ਕੀਤਾ ਸੀ, ਉਹ ਕਦੋਂ ਦਿਓਗੇ? ਇਸ ਨੂੰ ਟਾਈਮ ਬਾਊਂਡ ਕਰੋ।

**ਮਾਨਯੋਗ ਸਪੀਕਰ :** ਹਾਂ ਜੀ, ਰਣੀਕੇ ਜੀ, ਆਪਾਂ ਕਦੋਂ ਤੱਕ ਕਰਾਂਗੇ।

**ਸ਼੍ਰੀਮਤੀ ਹਰਚੰਦ ਕੌਰ :**** **

**ਮਾਨਯੋਗ ਸਪੀਕਰ :** ਬੀਬੀ ਜੀ, nothing is going to be recorded.

**ਮੰਤਰੀ :** ਸਾਡੇ ਸਤਿਕਾਰਯੋਗ ਭੈਣ ਜੀ, ਦੋ-ਤਿੰਨ ਵਾਰ ਇਲੈਕਟ ਹੋ ਕੇ ਇਸ ਹਾਊਸ ਵਿਚ ਆ ਚੁੱਕੇ ਹਨ ਪਰ ਇਹ ਗੱਲ ਕਿੱਧਰ ਨੂੰ ਲੈ ਗਏ ਹਨ? ਮਾਮਿਆਂ-ਨਾਨਿਆਂ ਤੱਕ ਪਹੁੰਚ ਗਏ ਜਦਕਿ ਸਵਾਲ ਤਾਂ ਮਹਿਲਕਲਾਂ ਦਾ ਪੁੱਛ ਰਹੇ ਹਨ ਅਤੇ ਤੁਰ ਕਿੱਧਰ ਨੂੰ ਪਏ, ਮਾਮਿਆਂ, ਚਾਚਿਆਂ, ਨਾਨਿਆਂ, ਤਾਇਆਂ ਨੂੰ। (ਵਿਘਨ..ਸ਼ੋਰ) ਇਕ ਮਿੰਟ ਮੇਰੀ ਗੱਲ ਸੁਣ ਲਓ, ਕੀ ਆਪਾਂ ਇਥੇ ਸਿਆਸੀ ਗੱਲਾਂ ਕਰਕੇ ਰੋਟੀਆਂ ਸੇਕਣ ਆਏ ਹਾਂ? ਤੁਸੀਂ ਮਹਿਲਕਲਾਂ ਦਾ ਸਵਾਲ ਪੁੱਛਿਆ ਹੈ, ਮੈਂ ਉਸ ਦਾ ਜਵਾਬ ਤੁਹਾਨੂੰ ਦੇ ਰਿਹਾ ਹਾਂ ਪਰ ਤੁਸੀਂ ਕਿੱਧਰ ਨੂੰ ਤੁਰ ਪਏ, ਇਥੇ ਕੋਈ ਅਖਾੜਾ ਹੈ, ਜਿਥੇ ਆਪਾਂ ਇਸ ਤਰ੍ਹਾਂ ਦੀਆਂ ਗੱਲਾਂ ਕਰਨ ਲੱਗ ਜਾਂਦੇ ਹਾਂ। (ਵਿਘਨ..ਸ਼ੋਰ)

**Mr. Speaker :** Please.

**ਮੰਤਰੀ :** ਜੋ ਤੁਸੀਂ ਪੁੱਛਿਆ ਹੈ, ਤੁਹਾਡੇ ਹਲਕੇ ਮਹਿਲ ਕਲਾਂ ਬਾਰੇ ਮੈਂ

---

** Not recorded as ordered by the Chair.

ਦੱਸਣ ਲੱਗਾ ਹਾਂ, ਹੁਣ ਤੁਸੀਂ ਸੁਣ ਲਓ। (ਵਿਘਨ..ਸ਼ੋਰ)

**Mr. Speaker :** Please listen.

**ਮੰਤਰੀ :** ਤੁਸੀਂ ਮਹਿਲਕਲਾਂ ਦੇ ਬਕਾਇਆ ਕੇਸਾਂ ਬਾਰੇ ਪੁੱਛਿਆ ਹੈ ਕਿ ਕਦੋਂ ਤੱਕ ਸ਼ਗਨ ਸਕੀਮ ਦੇ ਪੈਸੇ ਦੇਵੋਗੇ। ਮੈਂ ਉਸ ਦਾ ਜਵਾਬ ਤੁਹਾਨੂੰ ਦੇਣ ਲੱਗਿਆ ਹਾਂ। ਪਹਿਲੀ ਗੱਲ ਤਾਂ ਇਹ ਹੈ ਕਿ ਸ਼ਗਨ ਸਕੀਮ ਬੀ.ਜੇ.ਪੀ. ਅਤੇ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਨੇ ਸ਼ੁਰੂ ਕੀਤੀ ਹੈ, ਤੁਸੀਂ ਨਹੀਂ ਕੀਤੀ। ਇਸ ਵਿਚ 15 ਹਜ਼ਾਰ ਰੁਪਏ ਦਾ ਵਾਧਾ ਵੀ ਅਸੀਂ ਕੀਤਾ ਹੈ। ਤੁਸੀਂ ਤਾਂ ਬੰਦ ਕਰ ਦਿੱਤੀ ਸੀ। ਮੇਰੇ ਕੋਲ ਰਿਕਾਰਡ ਹੈ, ਤੁਸੀਂ ਚਾਰ ਸਾਲ ਇਹ ਸਕੀਮ ਬੰਦ ਕਰ ਰੱਖੀ।(ਵਿਘਨ..ਸ਼ੋਰ) ਇਕ ਮਿੰਟ ਸੁਣ ਲਓ ਜਾਂ ਤਾਂ ਮੈਨੂੰ ਛੇੜਿਆ ਨਾ ਕਰੋ, ਤੁਹਾਨੂੰ ਪਤਾ ਹੈ ਕਿ ਮੈਂ ਜ਼ਿਆਦਾ ਨਹੀਂ ਬੋਲਦਾ ਹਾਂ। ਮੈਨੂੰ ਤਾਂ ਪੱਤਰਕਾਰ ਵੀ ਕਹਿੰਦੇ ਹਨ ਕਿ ਤੁਸੀਂ ਬਹੁਤ ਘੱਟ ਬੋਲਦੇ ਹੋ। ਮੈਂ ਕਹਿੰਦਾ ਹਾਂ ਕਿ ਮੈਂ ਫਾਲਤੂ ਬੋਲਦਾ ਹੀ ਨਹੀਂ। ਹੁਣ ਜਵਾਬ ਸੁਣ ਲਓ। ਤੁਹਾਡੇ ਵੇਲੇ ਦਾ 42 ਕਰੋੜ ਰੁਪਿਆ ਬਕਾਇਆ ਅਸੀਂ ਦਿੱਤਾ ਹੈ, ਮੇਰੇ ਕੋਲ ਰਿਕਾਰਡ ਹੈ।(ਟਰੈਜ਼ਰੀ ਬੈਂਚਿਜ਼ ਵਲੋਂ ਥੰਪਿੰਗ) ਹੁਣ ਤੁਹਾਡੇ ਮਹਿਲਕਲਾਂ ਦੇ 67 ਕੇਸ ਬਕਾਇਆ ਹਨ।(ਵਿਘਨ...ਸ਼ੋਰ)

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ (ਬੈਠੇ-ਬੈਠੇ) :** ਤੁਹਾਡੇ ਵਾਲਾ ਬਕਾਇਆ ਅਸੀਂ ਦੇ ਦਿਆਂਗੇ।

**Mr. Speaker :** No murmuring.

**ਮੰਤਰੀ :** 31 ਤਰੀਕ ਤੱਕ ਇਨ੍ਹਾਂ ਸਾਰਿਆਂ ਨੂੰ ਪੈਸੇ ਚਲੇ ਜਾਣੇ ਹਨ।(ਥੰਪਿੰਗ) ਜੇ ਕੋਈ ਫਿਰ ਵੀ ਰਹਿ ਗਿਆ ਤਾਂ ਦੱਸ ਦੇਣਾ, ਉਹ ਵੀ ਵਿੱਚ ਪਾ ਦਿਆਂਗੇ।

**ਸ਼੍ਰੀਮਤੀ ਹਰਚੰਦ ਕੌਰ :** ਸਪੀਕਰ ਸਾਹਿਬ, ਇੱਕ ਗੱਲ ਮੈਂ ਕਰਨੀ ਚਾਹੁੰਦੀ ਹਾਂ ਕਿ ਇਨ੍ਹਾਂ ਨੇ ਇੱਕ ਮਹਿਲਾ ਨੂੰ ਇੱਥੇ ਕਿਹਾ ਹੈ ਕਿ ਇਹ ਕੋਈ ਅਖਾੜਾ ਤਾਂ ਨਹੀਂ ਹੈ। ਦੂਜੀ ਗੱਲ ਇਨ੍ਹਾਂ ਨੇ ਨਾਨਾ-ਨਾਨੀ ਬਾਰੇ ਕਹੀ ਹੈ। ਕੀ ਨਾਨਾ-ਨਾਨੀ ਮਹਿਲਕਲਾਂ ਵਿੱਚ ਨਹੀਂ ਹੋ ਸਕਦੇ?(ਵਿਘਨ.... ਸ਼ੋਰ)

**Mr. Speaker :** No supplementary. Bibi ji, sit down.

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ:** ਸਪੀਕਰ ਸਾਹਿਬ, ਬੀਬੀ ਜੀ ਕਹਿੰਦੇ ਹਨ ਕਿ ਅਖਾੜਾ ਲਫ਼ਜ਼ ਐਕਸਪੰਜ ਕਰਵਾ ਦਿਓ ਜੀ।

**ਮਾਨਯੋਗ ਸਪੀਕਰ :** ਮੈਂ ਦੇਖ ਲਵਾਂਗਾ। ਜੇ ਕਰਨਾ ਹੋਇਆ ਤਾਂ ਕਰ ਦਿਆਂਗਾ। ਮੋਫ਼ਰ ਸਾਹਿਬ, ਤੁਸੀਂ ਆਪਣਾ ਕੁਐਸਚਨ ਦੱਸੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਅਖਾੜਾ ਲਫ਼ਜ਼ ਤੋਂ ਸਾਡਾ ਸਦੀਕ ਗੁੱਸੇ ਹੋ ਜਾਏਗਾ ਜੀ। (ਹਾਸਾ)

---

## ਤਕਨੀਕੀ ਸਿੱਖਿਆ ਨਾਲ ਸਬੰਧਤ ਕਾਲਜਾਂ ਅਤੇ ਯੂਨੀਵਰਸਿਟੀਆਂ ਦੇ ਵੇਰਵੇ

***2280. ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਕੀ ਤਕਨੀਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਤਕਨੀਕੀ ਸਿੱਖਿਆ ਨਾਲ ਸਬੰਧਤ ਪ੍ਰੋਫੈਸ਼ਨਲ ਕਾਲਜਾਂ ਅਤੇ ਯੂਨੀਵਰਸਿਟੀਆਂ ਦੀ ਸੂਚੀ ਅਤੇ ਵੇਰਵੇ ਕੀ ਹਨ ਜਿਨ੍ਹਾਂ ਨੂੰ ਸਰਕਾਰ ਦੁਆਰਾ ਸਾਲ 2015 ਦੇ ਦੌਰਾਨ ਮਨਜ਼ੂਰੀ ਦਿੱਤੀ ਗਈ;

(ਅ) ਉਪਰੋਕਤ ਕਾਲਜਾਂ ਅਤੇ ਯੂਨੀਵਰਸਿਟੀਆਂ ਦੁਆਰਾ ਵੱਖ–ਵੱਖ ਵਿਸ਼ਿਆਂ, ਕੋਰਸਾਂ ਦੇ ਵਿਦਿਆਰਥੀਆਂ ਪਾਸੋਂ ਪ੍ਰਤੀ ਸੀਟ ਵਸੂਲ ਕੀਤੀ ਜਾਂਦੀ ਸਾਲਾਨਾ ਫ਼ੀਸ ਅਤੇ ਹੋਰ ਖਰਚਿਆਂ ਸਮੇਤ ਹੋਸਟਲ ਫ਼ੀਸ ਦੇ ਵੇਰਵੇ ਕੀ ਹਨ;

(ੲ) ਸਾਲ 2015 ਵਿੱਚ ਵੱਖ–ਵੱਖ ਤਕਨੀਕੀ ਕਾਲਜਾਂ ਅਤੇ ਯੂਨੀਵਰਸਿਟੀਆਂ ਵਿੱਚ ਵਿਸ਼ਾ–ਵਾਰ ਖਾਲੀ ਪਈਆਂ ਸੀਟਾਂ ਦੀ ਕੁੱਲ ਗਿਣਤੀ ਕਿੰਨੀ ਹੈ?

**ਸ਼੍ਰੀ ਮਦਨ ਮੋਹਨ ਮਿੱਤਲ :** (ੳ) ਸਾਲ 2015 ਦੌਰਾਨ ਸਰਕਾਰ ਦੁਆਰਾ ਇਕ ਤਕਨੀਕੀ ਯੂਨੀਵਰਸਿਟੀ ਮਹਾਰਾਜਾ ਰਣਜੀਤ ਸਿੰਘ ਸਟੇਟ ਟੈਕਨੀਕਲ ਯੂਨੀਵਰਸਿਟੀ, ਬਠਿੰਡਾ; ਇੱਕ ਇੰਜੀਨੀਅਰਿੰਗ ਕਾਲਜ ਮਾਡਰਨ ਗਰੁੱਪ ਆਫ਼ ਕਾਲਜ, ਪਿੰਡ ਪੰਡੋਰੀ ਭਗਤਾਂ, ਜ਼ਿਲ੍ਹਾ ਹੁਸ਼ਿਆਰਪੁਰ ਅਤੇ ਤਿੰਨ ਡਿਪਲੋਮਾ ਪੱਧਰ ਦੇ ਫਾਰਮੇਸੀ ਕਾਲਜ 1) ਅਬੋਹਰ ਫਾਰਮੇਸੀ ਕਾਲਜ, ਅਬੋਹਰ 2) ਕ੍ਰਿਸ਼ਨਾ ਕਾਲਜ ਆਫ਼ ਫਾਰਮੇਸੀ, ਬੁਢਲਾਡਾ 3) ਮੀਰਾ ਕਾਲਜ ਆਫ਼ ਫਾਰਮੇਸੀ, ਅਬੋਹਰ ਨੂੰ ਸਥਾਪਿਤ ਕਰਨ ਦੀ ਮਨਜ਼ੂਰੀ ਦਿੱਤੀ ਗਈ ਹੈ।

(ਅ) ਰਾਜ ਦੇ ਇੰਜੀਨੀਅਰਿੰਗ ਕਾਲਜ/ਯੂਨੀਵਰਸਿਟੀ ਅਤੇ ਡਿਪਲੋਮਾ ਪੱਧਰ ਦੇ ਫਾਰਮੇਸੀ ਕਾਲਜ ਦੀ ਸਾਲਾਨਾ ਫ਼ੀਸ ਦੇ ਵੇਰਵੇ ਝੰਡੀ "ੳ" ਅਤੇ

ਫ਼ੰਡੀ 'ਅ'* ਸਦਨ ਦੀ ਮੇਜ਼ ਤੇ ਰੱਖੇ ਜਾਂਦੇ ਹਨ।

(ੲ) ਇੰਜੀਨੀਅਰਿੰਗ ਕਾਲਜਾਂ/ਯੂਨੀਵਰਸਿਟੀਆਂ ਅਤੇ ਪੋਲੀਟੈਕਨਿਕ ਕਾਲਜਾਂ ਵਿੱਚ ਵਿਸ਼ਾ-ਵਾਰ ਖਾਲੀ ਪਈਆਂ ਸੀਟਾਂ ਦਾ ਵੇਰਵਾ ਫ਼ੰਡੀ 'ੲ'* ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਬਹੁਤ ਵਿਸਥਾਰਪੂਰਵਕ ਜਵਾਬ ਦਿੱਤਾ ਹੈ ਜੀ ਪਰ ਇੱਕ ਗੱਲ ਮੈਨੂੰ ਸਮਝ ਨਹੀਂ ਆ ਰਹੀ।

**Mr. Speaker :** It means you are satisfied.

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਸਪੀਕਰ ਸਾਹਿਬ, ਇਹ ਤਾਂ ਹੁਣ ਆਪੇ ਮੈਨੂੰ ਹੌਲੀ ਹੌਲੀ ਸੈਟਿਸਫਾਈ ਕਰਨਗੇ। ਇਨ੍ਹਾਂ ਨੇ ਦੱਸਿਆ ਹੈ ਕਿ ਅਸੀਂ ਇੰਨੇ ਕਾਲਜ ਅਤੇ ਯੂਨੀਵਰਸਿਟੀਆਂ ਖੋਲ੍ਹ ਦਿੱਤੀਆਂ ਹਨ। ਜਿਥੋਂ ਤੱਕ ਤਾਂ ਫ਼ੀਸਾਂ ਦਾ ਸਵਾਲ ਹੈ, ਤੁਸੀਂ ਦੇਖੋ ਕਿ ਜੇ ਐਮ.ਟੈਕ. ਦੀ ਫ਼ੀਸ 60,000/- ਰੁਪਏ ਹੈ ਤਾਂ ਉਸ ਦੇ ਨਾਲ ਹੀ ਐਮ.ਫਾਰਮੇਸੀ ਦੀ 1,18,000/- ਰੁਪਏ ਹੈ। ਇਹ ਫ਼ਰਕ ਕਿਉਂ ਪਾਇਆ ਹੈ, ਇਹ ਦੱਸ ਦੇਣ? ਦੂਸਰਾ, ਇਨ੍ਹਾਂ ਨੇ ਸਾਲ 2015 ਵਿੱਚ ਜਿੰਨੇ ਕਾਲਜ ਅਤੇ ਯੂਨੀਵਰਸਿਟੀਆਂ ਖੋਲ੍ਹੀਆਂ ਹਨ, ਮਿੱਤਲ ਸਾਹਿਬ ਨੇ ਫੱਟੇ ਹੀ ਚੁੱਕ ਦਿੱਤੇ ਹਨ, 115 ਇੰਜੀਨੀਅਰਿੰਗ ਕਾਲਜ; ਮਹਾਰਾਜਾ ਰਣਜੀਤ ਸਿੰਘ ਟੈਕਨੀਕਲ ਯੂਨੀਵਰਸਿਟੀ ਵਿੱਚ ਅੱਗੇ 66 ਕਾਲਜ ਹਨ। ਫਿਰ ਪਾਲੀਟੈਕਨਿਕ ਕਾਲਜ 192 ਖੋਲ੍ਹੇ। ਇੱਕ ਸਾਲ ਵਿੱਚ ਇੰਨੇ ਕਾਲਜ ਖੋਲ੍ਹ ਦਿੱਤੇ, ਇਹ ਕਿਸ ਕਾਨੂੰਨ ਤਹਿਤ ਖੋਲ੍ਹੇ, ਕੀ ਕੋਈ ਵੱਡੀ ਲੋੜ ਪੈ ਗਈ ਸੀ?(....ਵਿਘਨ) ਸੁਣ ਤਾਂ ਲਓ, ਇਹ ਦੋ ਤਰ੍ਹਾਂ ਖੁੱਲਦੇ ਹਨ, ਇੱਕ ਤਾਂ ਥੱਲੇ ਦੀ ਖੁੱਲ੍ਹਦੇ ਹਨ, ਇੱਕ ਉੱਤੋਂ ਦੀ ਖੁੱਲ੍ਹਦੇ ਹਨ। (ਹਾਸਾ) ਸਪੀਕਰ ਸਾਹਿਬ, ਇਨ੍ਹਾਂ ਕਾਲਜਾਂ, ਯੂਨੀਵਰਸਿਟੀਆਂ ਵਿਚਲੀਆਂ ਸੀਟਾਂ ਬਾਰੇ ਮੈਂ ਸਾਰਾ ਪੁਲੰਦਾ ਖੋਲ੍ਹ ਕੇ ਵੇਖਿਆ ਹੈ। ਹੁਸ਼ਿਆਰਪੁਰ ਵਿੱਚ 60 ਸੀਟਾਂ ਵਿਚੋਂ 58 ਵਿਹਲੀਆਂ ਪਈਆਂ ਹਨ। ਪਠਾਨਕੋਟ ਵਿੱਚ 63 ਸੀਟਾਂ ਵਿਚੋਂ 48 ਵਿਹਲੀਆਂ ਪਈਆਂ ਹਨ। ਲੁਧਿਆਣੇ ਵਿੱਚ 126 ਸੀਟਾਂ ਵਿਚੋਂ 100 ਵਿਹਲੀਆਂ ਪਈਆਂ ਹਨ। ਮੁਕੇਰੀਆਂ ਵਿੱਚ 60 ਸੀਟਾਂ ਵਿਚੋਂ 50 ਵਿਹਲੀਆਂ ਪਈਆਂ ਹਨ। ਫਗਵਾੜੇ ਵਿੱਚ 126 ਸੀਟਾਂ ਵਿਚੋਂ 110 ਵਿਹਲੀਆਂ ਪਈਆਂ ਹਨ। ਕੀ ਗੱਲ, ਇੰਨੀਆਂ

*Placed in the Revisor Branch.

ਸੀਟਾਂ ਵੀ ਵਿਹਲੀਆਂ ਪਈਆਂ ਹਨ ਅਤੇ ਮਨਜ਼ੂਰੀਆਂ ਤੁਸੀਂ ਫੇਰ ਵੀ ਦੇ ਰਹੇ ਹੋ? ਇਸ ਦਾ ਕੀ ਕਾਰਨ ਹੈ, ਦੱਸੋ? ਐਜੂਕੇਸ਼ਨ ਦਾ ਮਿਆਰ ਆਪਾਂ ਕਿੱਥੇ ਲੈ ਕੇ ਜਾ ਰਹੇ ਹਾਂ ਕਿ ਇਸ ਟੈਕਨੀਕਲ ਐਜੂਕੇਸ਼ਨ ਨਾਲ ਲੋਕਾਂ ਨੂੰ ਨੌਕਰੀਆਂ ਮਿਲਣੀਆਂ ਹਨ? ਇਸ ਨਾਲ ਲੋਕਾਂ ਦਾ ਭਵਿੱਖ ਜੁੜਿਆ ਹੋਇਆ ਹੈ।

**ਮਾਨਯੋਗ ਸਪੀਕਰ :** ਸਪਲੀਮੈਂਟਰੀ ਵੀ ਪੁੱਟ ਕਰੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ:** ਸਪੀਕਰ ਸਾਹਿਬ, ਪੁੱਛ ਤਾਂ ਲਿਆ ਜੀ। ਇੱਕ ਤਾਂ ਇਹ ਕਿ ਇੰਨੇ ਯੂਨੀਵਰਸਿਟੀਆਂ ਅਤੇ ਕਾਲਜ ਕਿਉਂ ਖੋਲ੍ਹੇ? ਦੂਜਾ ਇਹ ਦੱਸੋ ਕਿ ਇੱਕ ਸਾਲ ਵਿੱਚ ਤੁਸੀਂ 350 ਤੋਂ ਵੱਧ ਕਾਲਜ, ਯੂਨੀਵਰਸਿਟੀਆਂ ਖੋਲ੍ਹ ਦਿੱਤੀਆਂ, ਇਸ ਦੇ ਕਾਰਨ ਕੀ ਹਨ? ਇਹ ਵੀ ਦੱਸੋ ਕਿ ਕਾਲਜਾਂ ਵਿੱਚ ਸੀਟਾਂ ਖਾਲੀ ਕਿਉਂ ਹਨ ਅਤੇ ਫ਼ੀਸਾਂ ਵਿੱਚ ਇੰਨਾ ਫ਼ਰਕ ਕਿਉਂ ਹੈ?

**ਮੰਤਰੀ :** ਸਰ, ਆਨਰੇਬਲ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਬੜਾ ਡਿਟੇਲਡ ਜਵਾਬ ਦਿੱਤਾ ਹੈ।

(**ਇੱਕ ਅਵਾਜ਼ :** ਪਰ ਜਵਾਬ ਸਹੀ ਨਹੀਂ ਦਿੱਤਾ।)

**ਮੰਤਰੀ :** ਜਵਾਬ ਸਹੀ ਹੀ ਦੇ ਰਿਹਾ ਹਾਂ। ਪਹਿਲਾਂ ਵੀ ਸਹੀ ਹੀ ਲਿਖ ਕੇ ਦਿੱਤਾ ਹੈ। ਸਾਰੀਆਂ ਡਿਟੇਲਜ਼ ਜਿਹੜੀਆਂ ਇਨ੍ਹਾਂ ਨੇ ਪੁੱਛੀਆਂ ਹਨ, ਜਿਵੇਂ ਕਿ ਫ਼ੀਸਾਂ ਬਾਰੇ ਪੁੱਛਿਆ ਹੈ, ਫ਼ੀਸਾਂ ਲਿਖ ਦਿੱਤੀਆਂ। ਇਨ੍ਹਾਂ ਨੇ ਪੁੱਛਿਆ ਹੈ ਕਿ ਕਿੰਨੇ ਕਾਲਜ ਖੋਲ੍ਹੇ ਹਨ, ਉਸ ਦੀ ਡਿਟੇਲ ਦੇ ਦਿੱਤੀ। ਕਿੰਨੀਆਂ ਯੂਨੀਵਰਸਿਟੀਆਂ ਖੋਲ੍ਹੀਆਂ, ਉਸ ਦੀ ਡਿਟੇਲ ਦੇ ਦਿੱਤੀ। ਯੂਨੀਵਰਸਿਟੀ ਵੀ ਕੋਈ ਨਵੀਂ ਨਹੀਂ ਖੋਲ੍ਹੀ, ਇੱਕ ਯੂਨੀਵਰਸਿਟੀ ਨੂੰ ਹੀ ਫੈਸੀਲਿਟੇਟ ਕਰਨ ਵਾਸਤੇ ਦੋ ਯੂਨੀਵਰਸਿਟੀਆਂ ਵਿੱਚ ਸਪਲਿਟ ਕੀਤਾ ਹੈ। ਜਿਹੜੀ ਪੀ.ਟੀ.ਯੂ. ਜਲੰਧਰ ਸੀ, ਉਸ ਦਾ ਇੱਕ ਸੈਕਸ਼ਨ ਬਠਿੰਡਾ ਵਿੱਚ ਖੋਲ੍ਹ ਦਿੱਤਾ ਹੈ ਤਾਂ ਕਿ ਮਾਲਵੇ ਦੇ ਲੋਕਾਂ ਨੂੰ ਨੇੜੇ ਹੀ ਯੂਨੀਵਰਸਿਟੀ ਵਿੱਚ ਪੜ੍ਹਨ ਦਾ ਮੌਕਾ ਮਿਲ ਸਕੇ। ਇਸ ਦਾ ਸਵਾਗਤ ਕਰਨਾ ਚਾਹੀਦਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਜੀ ਦੇ ਨਾਂ ਤੇ ਯੂਨੀਵਰਸਿਟੀ ਖੋਲ੍ਹੀ ਹੈ। ਦੂਸਰੇ ਵੀ ਜਿਹੜੇ ਕਾਲਜ ਹਨ, ਉਹ ਵੀ ਜਿੱਥੇ ਉਨ੍ਹਾਂ ਦੀ ਲੋੜ ਸੀ, ਉਥੇ ਖੋਲ੍ਹੇ ਹਨ। ਹੁਣ ਤੁਸੀਂ ਕਹਿ ਰਹੇ ਹੋ ਕਿ ਬੱਚੇ ਐਡਮਿਸ਼ਨ ਨਹੀਂ ਲੈ ਰਹੇ, ਗਿਣਤੀ ਕਿਉਂ ਘੱਟ ਰਹੀ ਹੈ? ਬਿਲਕੁਲ ਠੀਕ ਹੈ, ਘੱਟ ਰਹੀ

ਹੈ, I agree to it. ਮੈਂ ਆਪਣੇ ਹਲਕੇ ਵਿੱਚ ਪਾਲੀਟੈਕਨਿਕ ਕਾਲਜ ਖੋਲ੍ਹਣ ਦੀ ਮਨਜ਼ੂਰੀ ਲੈ ਲਈ ਸੀ। ਯੂਨੀਵਰਸਿਟੀ ਨੇ ਵੀ ਕਿਹਾ ਕਿ ਅਸੀਂ ਖੋਲ੍ਹ ਦਿਆਂਗੇ। ਜਗ੍ਹਾ ਵੀ ਲੋਕੇਟ ਕਰ ਲਈ ਪਰ ਬਾਅਦ ਵਿੱਚ ਸਾਰਿਆਂ ਨੇ ਕਿਹਾ ਕਿ ਇੱਥੇ ਪਾਲੀਟੈਕਨਿਕ ਖੋਲ੍ਹਣ ਦਾ ਕੋਈ ਫਾਇਦਾ ਨਹੀਂ ਹੈ। ਜੇਕਰ ਖੋਲ੍ਹਣਾ ਹੈ ਤਾਂ ਸਕਿੱਲ ਡਿਵੈਲਪਮੈਂਟ ਸੈਂਟਰ ਖੋਲ੍ਹੋ ਕਿਉਂਕਿ ਹੁਣ ਬੱਚੇ ਇੰਜੀਨੀਅਰਿੰਗ ਵਿੱਚ ਐਡਮਿਸ਼ਨ ਲੈਣ ਲਈ ਇੰਟਰਸਟ ਨਹੀਂ ਦਿਖਾਉਂਦੇ।

ਬਹੁਤ ਸਾਰੇ ਪ੍ਰਾਈਵੇਟ ਕਾਲਜਾਂ ਦੀ ਰਿਕੁਐਸਟ ਆ ਰਹੀ ਹੈ ਕਿ ਐਡਮਿਸ਼ਨ ਘੱਟ ਰਹੀ ਹੈ, ਸਾਨੂੰ ਦੋ ਸੈਕਸ਼ਨਾਂ ਦੀ ਬਜਾਏ ਇੱਕ ਸੈਕਸ਼ਨ ਜਾਂ ਤਿੰਨ ਸੈਕਸ਼ਨਾਂ ਦੀ ਬਜਾਏ ਦੋ ਸੈਕਸ਼ਨ ਕਰਨ ਦੀ ਇਜਾਜ਼ਤ ਦੇ ਦਿਉ। ਇਹ ਬਿਲਕੁਲ ਠੀਕ ਵੀ ਹੈ। ਅਗਲੇ ਸੈਸ਼ਨ ਵਿੱਚ ਰਿਕੁਐਸਟ ਆ ਜਾਣੀ ਹੈ ਕਿ ਸਾਨੂੰ ਇੱਕ ਸੈਕਸ਼ਨ ਬੰਦ ਕਰ ਲੈਣ ਦੀ ਇਜਾਜ਼ਤ ਦੇ ਦਿਉ। ਇਹ ਅੱਜ-ਕਲ੍ਹ ਦਾ ਟਰੈਂਡ ਹੈ। ਪਹਿਲਾਂ ਟਰੈਂਡ ਹੁੰਦਾ ਸੀ ਕਿ ਸਾਰੇ ਟੀਚਿੰਗ ਲਾਈਨ ਵੱਲ ਜਾਂਦੇ ਸਨ। ਇਸ ਤੋਂ ਬਾਅਦ ਇੰਜੀਨੀਅਰਿੰਗ ਵੱਲ ਜਾਣ ਲੱਗ ਗਏ। ਹੁਣ ਅੱਜ ਟੈਕਨਾਲੋਜੀ ਦੀ ਡਿਮਾਂਡ ਕਾਰਨ ਬੱਚੇ ਟੈਕਨਾਲੋਜੀ ਪੜ੍ਹਨ ਵਾਸਤੇ ਜਾ ਰਹੇ ਹਨ। ਇਸ ਕਰਕੇ ਕਾਲਜਾਂ ਦੀ ਮਸ਼ਰੂਮ ਗਰੋਥ ਹੋ ਗਈ। ਦਾਖਲਿਆਂ ਦੀ ਗਿਣਤੀ ਇਸੇ ਕਰਕੇ ਘਟੀ ਹੈ, ਹੋਰ ਕੋਈ ਕਾਰਨ ਨਹੀਂ ਹੈ। ਜੇਕਰ ਦੇਖਿਆ ਜਾਵੇ ਤਾਂ ਇਹ ਫੈਕਟ ਹੈ ਕਿ ਬੱਚੇ ਘਟੇ ਹਨ। ਅਜਿਹਾ ਨਹੀਂ ਹੈ ਕਿ ਸਰਕਾਰ ਵੱਲੋਂ ਐਸਾ ਕੋਈ ਇੰਤਜ਼ਾਮ ਨਹੀਂ ਹੈ। ਸਾਡੇ ਵੱਲੋਂ ਪੂਰਾ ਇੰਤਜ਼ਾਮ ਹੈ। ਬਾਕੀ ਨਾ ਉਤੋਂ ਐਡਮਿਸ਼ਨ ਹੁੰਦੀ ਹੈ ਨਾ ਹੇਠਾਂ ਤੋਂ ਹੁੰਦੀ ਹੈ। ਮੈਨੂੰ ਲਗਦਾ ਹੈ ਕਿ ਤੁਹਾਨੂੰ ਆਪਣਾ ਕੋਈ ਤਜਰਬਾ ਯਾਦ ਆ ਗਿਆ ਹੋਣਾ ਹੈ। ਸਾਡੇ ਤਾਂ ਆਨਲਾਈਨ ਐਡਮਿਸ਼ਨ ਹੁੰਦੀ ਹੈ। ਬਲਕਿ ਅਸੀਂ ਤਾਂ ਪ੍ਰਾਈਵੇਟ ਕਾਲਜਾਂ ਬਾਰੇ ਜਿਹੜਾ ਇੰਨਾ ਸ਼ੋਰ ਮਚਿਆ ਸੀ ਕਿ ਥੋੜ੍ਹੇ ਬਹੁਤ ਵਜ਼ੀਫੇ ਆ ਰਹੇ ਸਨ, ਉਸ ਲਈ ਲੋਕਾਂ ਨੇ ਡਬਲ ਐਡਮਿਸ਼ਨ ਕੀਤੀ, ਇਹ ਵੀ ਚੈੱਕ ਕਰ ਰਹੇ ਹਾਂ। ਹਾਲਾਂਕਿ ਇਹ ਸੋਸ਼ਲ ਵੈਲਫੇਅਰ ਡਿਪਾਰਟਮੈਂਟ ਦੇ ਪੋਰਟਲ ਤੇ ਜਾਂਦਾ ਹੈ, ਉਹੀ ਚੈੱਕ ਕਰਦੇ ਹਨ ਅਤੇ ਉਨ੍ਹਾਂ ਨੇ ਹੀ ਚੈੱਕ ਕਰਕੇ ਦਿੱਤਾ ਹੈ। ਮੈਂ ਆਪਣੇ ਡਿਪਾਰਟਮੈਂਟ ਵਿੱਚ ਹੁਣ ਇਹ ਕਰਨ ਦੀ ਕੋਸ਼ਿਸ਼ ਕਰ ਰਿਹਾ ਹਾਂ ਤਾਂ ਕਿ ਪ੍ਰਾਈਵੇਟ ਕਾਲਜਿਜ਼ ਅਤੇ ਬਾਕੀ ਸਾਰਿਆਂ ਲਈ ਐਡਮਿਸ਼ਨ ਆਨਲਾਈਨ ਹੋ ਸਕੇ ਤਾਂ ਕਿ ਇੱਕ ਜਗ੍ਹਾ ਹੀ ਸਭ ਕੁਝ ਚੈਕ ਹੋ ਸਕੇ। ਅਸੀਂ ਇਸ ਤਰ੍ਹਾਂ ਦਾ ਇੱਕ ਨਵਾਂ ਸਿਸਟਮ ਇੰਟਰੋਡਿਊਸ ਕਰਨ ਜਾ ਰਹੇ ਹਾਂ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਸਪੀਕਰ ਸਾਹਿਬ, ਇਨ੍ਹਾਂ ਨੇ ਗੱਲ ਬੜੀ ਗੋਲ ਮੋਲ ਕਰ ਦਿੱਤੀ।

**ਮਾਨਯੋਗ ਸਪੀਕਰ :** ਨਹੀਂ, ਉਨ੍ਹਾਂ ਨੇ ਤੁਹਾਡੇ ਸਵਾਲ ਦਾ ਜਵਾਬ ਬੜਾ ਕਲੀਅਰ ਦੇ ਦਿੱਤਾ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਉਸ ਵੇਲੇ ਬੜਾ ਵੱਡਾ ਸਕੈਮ ਹੋਇਆ ਸੀ ਅਤੇ ਹੁਣ ਵੀ ਇਹ ਬਹੁਤ ਵੱਡਾ ਸਕੈਮ ਹੋ ਰਿਹਾ ਹੈ। ਇਨ੍ਹਾਂ ਨੇ ਆਰ.ਐਸ.ਐਸ. ਅਤੇ ਆਪਣੇ ਸਾਰੇ ਬੰਦੇ ਭਰਤੀ ਕਰਨ ਵਾਸਤੇ ਇੰਨੀਆਂ ਯੂਨੀਵਰਸਿਟੀਆਂ ਖੋਲ੍ਹੀਆਂ ਹਨ। ਇਸ ਲਈ ਹਾਊਸ ਦੀ ਕਮੇਟੀ ਬਣਾ ਕੇ ਇਨਕੁਆਇਰੀ ਕਰਵਾ ਲਉ, ਪਤਾ ਲੱਗ ਜਾਵੇਗਾ। ਦੂਸਰੀ ਗੱਲ, ਜਿਹੜਾ ਇਹ ਕਹਿੰਦੇ ਹਨ ਕਿ ਟਰੈਂਡ ਹੋ ਗਿਆ ਹੈ, ਲੋਕ ਤਾਂ ਭੁੱਖੇ ਮਰ ਰਹੇ ਹਨ। ਜਿਸ ਨੂੰ ਐਜੂਕੇਸ਼ਨ ਨਹੀਂ ਮਿਲਦੀ, ਉਹ ਟੈਕਨੀਕਲ ਵਾਲੇ ਪਾਸੇ ਆ ਜਾਂਦਾ ਹੈ। ਬੱਚੇ ਜਾਣ ਵੀ ਕਿਸ ਪਾਸੇ? ਜਦਕਿ ਸਰਕਾਰ ਨੇ ਇੰਨੇ ਵੱਡੇ ਵਾਅਦੇ ਕੀਤੇ ਹਨ।

**Mr. Speaker :** This is not the time for lecture. ਜੇ ਕੋਈ ਸਪਲੀਮੈਂਟਰੀ ਹੈ ਤਾਂ ਪੁੱਛੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਚੱਲੋ, ਦੱਸ ਦੇਣ ਕਿ ਸੀਟਾਂ ਪੂਰੀਆਂ ਕਰਨ ਲਈ ਕੀ ਉਪਰਾਲੇ ਕਰ ਰਹੇ ਹਨ?

**ਮੰਤਰੀ :** ਸਪੀਚਾਂ ਨਾ ਕਰੋ, ਤੁਹਾਨੂੰ ਕੱਲ੍ਹ ਨੂੰ ਟਾਈਮ ਮਿਲਣਾ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਸਰ, ਸਿਰਫ਼ ਇੱਕ ਮਿੰਟ ਦੇ ਦਿਉ। ਤੁਸੀਂ ਕਹਿ ਰਹੇ ਹੋ ਕਿ ਜਿਹੜੀਆਂ ਸੀਟਾਂ ਖਾਲੀ ਰਹਿ ਗਈਆਂ ਸਨ, ਅਸੀਂ ਉਹ ਕੋਰਸ ਬੰਦ ਕਰਵਾ ਦਿਆਂਗੇ। ਇਨ੍ਹਾਂ ਨੂੰ ਤੁਸੀਂ ਬੰਦ ਕਿਉਂ ਕਰ ਰਹੇ ਹੋ? ਇਨ੍ਹਾਂ ਦੀਆਂ ਸੀਟਾਂ ਨੂੰ ਪੂਰਾ ਕਰਨ ਲਈ ਤੁਸੀਂ ਕੀ ਉਪਰਾਲਾ ਕਰ ਰਹੇ ਹੋ? ਤੁਸੀਂ ਇਹ ਦੱਸੋ ਕਿ ਬੱਚੇ ਕਿਉਂ ਨਹੀਂ ਆ ਰਹੇ? ਤੁਸੀਂ ਇੰਨੇ ਅਦਾਰੇ ਖੋਲ੍ਹੀ ਜਾ ਰਹੇ ਹੋ, after all there should be some reason for that.

**ਮਾਨਯੋਗ ਸਪੀਕਰ :** ਮੋਫ਼ਰ ਜੀ, ਤੁਸੀਂ ਹੁਣ ਬੈਠ ਜਾਉ। ਮੰਤਰੀ ਸਾਹਿਬ ਜਵਾਬ ਦਿੰਦੇ ਹਨ। ਦੱਸੋ ਜੀ, ਕੀ ਉਪਰਾਲੇ ਕਰ ਰਹੇ ਹੋ ਤਾਂ ਕਿ ਬੱਚੇ ਉਨ੍ਹਾਂ ਕੋਰਸਾਂ ਵਿੱਚ ਐਡਮਿਸ਼ਨਾਂ ਲੈਣ।

**ਮੰਤਰੀ :** ਸਪੀਕਰ ਸਾਹਿਬ, ਜੇ ਕਿਸੇ ਸਬਜੈਕਟ ਵਿੱਚ ਐਡਮਿਸ਼ਨ

ਘੱਟ ਹੋਈ ਹੈ ਤਾਂ ਉਸ ਦਾ ਸਬੰਧ ਸਰਕਾਰ ਦੀ ਕਿਸੇ ਪਾਲਿਸੀ ਨਾਲ ਨਹੀਂ ਹੈ, ਨਾ ਇਹ ਪੁਆਇੰਟ ਆਊਟ ਕਰ ਸਕੇ ਹਨ। ਅਗਰ ਐਡਮਿਸ਼ਨ ਕਿਸੇ ਸਬਜੈਕਟ ਵਿੱਚ ਘੱਟ ਹੁੰਦੀ ਹੈ ਤਾਂ it is a matter of demand and supply. ਹੁਣ ਡਿਮਾਂਡ ਨਹੀਂ ਹੈ ਤਾਂ ਇਸ ਕਰਕੇ ਬੱਚੇ ਉਸ ਸਬਜੈਕਟ ਵਾਲੇ ਪਾਸੇ ਜਾਣਾ ਨਹੀਂ ਚਾਹੁੰਦੇ। ਪਹਿਲੇ ਫਾਰਮੇਸੀ ਕਾਲਜ ਵਿੱਚ ਬੜਾ ਰਸ਼ ਸੀ, ਹੁਣ ਬੀ. ਫਾਰਮੇਸੀ ਕਰਕੇ ਵੀ ਲੋਕਾਂ ਨੂੰ ਜਾਬ ਨਹੀਂ ਮਿਲੇ। ਬਾਹਰਲੇ ਸਟੇਟਾਂ ਤੋਂ ਬੱਚੇ ਪਹਿਲਾਂ ਵੀ ਪੜ੍ਹਨ ਆਉਂਦੇ ਸੀ ਅਤੇ ਹੁਣ ਵੀ ਆ ਰਹੇ ਹਨ। ਪਹਿਲਾਂ ਸਾਡੇ ਬੱਚੇ ਬਾਹਰ ਪੜ੍ਹਨ ਜਾਂਦੇ ਸੀ। ਇਸ ਕਰਕੇ ਇਹ ਪ੍ਰਸ਼ਨ ਹੁੰਦਾ ਹੈ ਕਿ ਬਾਹਰ ਡਿਮਾਂਡ ਕਿੰਨੀ ਹੈ। ਟੈਕਨਾਲੋਜੀ ਦੇ ਵਿੱਚ ਅੱਜ ਕੰਪਿਊਟਰ ਦੀ ਜ਼ਿਆਦਾ ਡਿਮਾਂਡ ਹੈ। ਅੱਜ ਬੱਚੇ ਆਈ.ਟੀ. ਵਿੱਚ ਜਾ ਰਹੇ ਹਨ। ਇੰਜੀਨੀਰਿੰਗ ਵਿੱਚ ਬੱਚੇ ਘੱਟ ਗਏ ਹਨ ਇਸ ਕਰਕੇ ਨਹੀਂ ਕਿ ਸਰਕਾਰ ਦੀ ਪਾਲਿਸੀ ਵਿੱਚ ਕੋਈ ਕਮੀ ਹੈ and you have not been able to point out any fault in the Government policy. ਅਸੀਂ ਜੋ ਕੰਮ ਕਰ ਸਕਦੇ ਹਾਂ ਉਹ ਇਹ ਹੈ ਕਿ ਫੇਅਰ ਐਡਮਿਸ਼ਨ ਹੋਵੇ ਔਰ ਜਿਹੜਾ ਬੱਚਾ ਪੜ੍ਹਨਾ ਚਾਹੁੰਦਾ ਹੈ, ਉਸ ਨੂੰ ਮੈਰਿਟ ਤੇ ਚਾਂਸ ਮਿਲਦਾ ਹੈ ਪਰ ਜੇ ਬੱਚਿਆਂ ਦਾ ਆਪਣਾ ਇੰਟਰਸਟ ਨਹੀਂ ਹੈ, Government cannot do anything.

**ਸ਼੍ਰੀ ਮਨੋਰੰਜਨ ਕਾਲੀਆ :** ਸਪਲੀਮੈਂਟਰੀ ਸਰ।

**ਮਾਨਯੋਗ ਸਪੀਕਰ :** ਹਾਂ ਜੀ, ਕਾਲੀਆ ਜੀ। ਆਪਣਾ ਹਲਕਾ ਤਾਂ ਹੈ ਨਹੀਂ।

**ਸ਼੍ਰੀ ਮਨੋਰੰਜਨ ਕਾਲੀਆ :** ਸਪੀਕਰ ਸਾਹਿਬ, ਇਹ ਇਸ਼ੂ ਪੰਜਾਬ ਨਾਲ ਸਬੰਧਤ ਹੈ, ਹਲਕੇ ਦੀ ਗੱਲ ਨਹੀਂ ਹੈ। ਮੰਤਰੀ ਸਾਹਿਬ ਨੇ ਮੰਨਿਆ ਹੈ ਕਿ ਡਿਮਾਂਡ ਘੱਟ ਗਈ ਹੈ। ਇਸ ਲਈ ਬੱਚਿਆਂ ਦੀ ਐਡਮਿਸ਼ਨ ਇੰਜੀਨੀਰਿੰਗ ਕਾਲਜਾਂ ਵਿੱਚ ਜਾਂ ਟੈਕਨੀਕਲ ਕਾਲਜਾਂ ਵਿੱਚ ਨਹੀਂ ਹੋ ਰਹੀ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਨੇ ਕੋਈ ਮੈਕੇਨਿਜ਼ਮ ਬਣਾਇਆ ਹੈ ਜਿਸ ਨਾਲ ਇਹ ਪਤਾ ਲੱਗ ਸਕੇ ਕਿ ਫਿਊਚਰ ਵਿੱਚ ਕਿੰਨੀ ਡਿਮਾਂਡ ਰੇਜ਼ ਹੋ ਸਕਦੀ ਹੈ, ਕਿੰਨੀ ਘੱਟ ਸਕਦੀ ਹੈ ਅਤੇ ਕੀ ਅਜਿਹੀ ਕੋਈ ਸਟੱਡੀ ਪਿਛਲੇ ਸਮੇਂ ਵਿੱਚ ਕਰਦੇ ਰਹੇ ਹੋ? ਇਹ ਮੈਂ ਪੁੱਛਣਾ ਚਾਹੁੰਦਾ ਹਾਂ।

**ਮੰਤਰੀ :** ਸਰ, ਮੈਕੇਨਿਜ਼ਮ ਇਹ ਹੈ ਕਿ ਅਸੀਂ ਜ਼ਰੂਰਤ ਡਿਸਕਸ ਕਰਦੇ ਹਾਂ। ਐਡਮਿਸ਼ਨ ਘਟਣ ਦਾ ਇੱਕ ਕਾਰਨ ਇਹ ਵੀ ਹੈ ਕਿ ਜਿਵੇਂ ਪਹਿਲਾਂ

[ ਤਕਨੀਕੀ ਸਿੱਖਿਆ ਮੰਤਰੀ ]

ਸਾਡੇ ਬੱਚੇ ਬਾਹਰਲੇ ਸੂਬਿਆਂ ਵਿੱਚ ਪੜ੍ਹਨ ਜਾਂਦੇ ਸੀ, ਉਸੇ ਤਰ੍ਹਾਂ ਹੁਣ ਬਾਹਰਲੇ ਸੂਬਿਆਂ ਤੋਂ ਬੱਚੇ ਪੰਜਾਬ ਵਿੱਚ ਪੜ੍ਹਨ ਆਉਂਦੇ ਸੀ ਪਰ ਉਨ੍ਹਾਂ ਸਟੇਟਾਂ ਵਿੱਚ ਬਹੁਤ ਸਾਰੇ ਕਾਲਜ ਖੁੱਲ੍ਹ ਜਾਣ ਕਾਰਨ ਵੀ ਕੁਝ ਫਾਲ ਆਇਆ ਹੈ।

**ਸ਼੍ਰੀ ਮਨੋਰੰਜਨ ਕਾਲੀਆ :** ਸਪੀਕਰ ਸਾਹਿਬ, ਮੇਰੇ ਪ੍ਰਸ਼ਨ ਦਾ ਉੱਤਰ ਨਹੀਂ ਆਇਆ। ਕੀ ਵਿਭਾਗ ਨੇ ਕੋਈ ਅਜਿਹਾ ਮੈਕੇਨਿਜ਼ਮ ਬਣਾਇਆ ਹੈ ਜਿਸ ਨਾਲ ਇਹ ਪਤਾ ਲੱਗ ਸਕੇ ਕਿ ਜੇ ਫਿਊਚਰ ਵਿੱਚ ਡਿਮਾਂਡ ਨਹੀਂ ਉਠਣੀ ਤਾਂ ਫਿਰ ਅਜਿਹੇ ਕਾਲਜ ਨਵੇਂ ਨਹੀਂ ਖੋਲ੍ਹਣੇ ਚਾਹੀਦੇ। ਕੀ ਉਸ ਵਾਸਤੇ ਕੋਈ ਮੈਕੇਨਿਜ਼ਮ ਡਿਵੈਲਪ ਕੀਤਾ ਹੈ ਜਾਂ ਨਹੀਂ ਕੀਤਾ?

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, I am sorry to hear the Hon'ble Minister's answer and his views on Education Policy. ਇਹ ਜੋ ਡਿਮਾਂਡ ਤੇ ਸਪਲਾਈ ਬਾਰੇ ਕਹਿੰਦੇ ਹਨ, ਇਹ ਬੀ.ਜੇ.ਪੀ. ਦਾ ਐਜੂਕੇਸ਼ਨ ਨੂੰ ਧੰਦਾ ਬਣਾਉਣ ਦਾ ਨਜ਼ਰੀਆ ਹੋ ਸਕਦਾ ਹੈ। Education Policy cannot be driven by their 'dhanda'. Everything is not a 'dhanda'. You have to guide the future of this nation ਕਿ ਇਸ ਨੂੰ ਕਿਹੜੇ ਪਾਸੇ ਲੈ ਕੇ ਜਾਣਾ ਹੈ, ਕਿੱਥੇ ਲੈ ਕੇ ਜਾਣਾ ਹੈ। ਅਸੀਂ ਐਜੂਕੇਸ਼ਨ ਬਾਰੇ ਸਾਰੀਆਂ ਗੱਲਾਂ ਤੇ ਬਾਅਦ ਵਿੱਚ ਡਿਸਕਸ਼ਨ ਕਰਾਂਗੇ। ਇਨ੍ਹਾਂ ਨੇ ਬੜੇ ਲੰਮੇ ਚੌੜੇ ਅੰਕੜੇ ਦਿੱਤੇ ਹਨ। ਡਿਪਟੀ ਸੀ.ਐਮ. ਸਾਹਿਬ ਬੈਠੇ ਹਨ। ਸਰ, ਸਿੰਪਲ ਪ੍ਰਸ਼ਨ ਹੈ, ਪਾਣੀ ਵਾਲਾ ਮਸਲਾ ਆਇਆ ਸੀ, ਜਿਵੇਂ ਕੋਈ ਪਾਣੀ ਦੀ ਗੱਲਾਂ ਕਰਦਾ ਸੀ ਕਿ ਇੰਨਾ ਪਾਣੀ ਸੀ ਕਿ ਕੁਨਬਾ ਡੁੱਬ ਗਿਆ। ਕਹਿਣ ਲੱਗੇ "ਪਾਣੀ ਜਿਉਂ ਦਾ ਤਿਉਂ, ਕੁਨਬਾ ਡੁੱਬਾ ਕਿਉਂ"। ਸਪੀਕਰ ਸਾਹਿਬ, ਪੰਜਾਬ ਦੇ ਹਾਲਾਤ ਕੀ ਹੋ ਗਏ ਹਨ that is the issue. ਇਨ੍ਹਾਂ ਨੇ ਐਜੂਕੇਸ਼ਨ ਨੂੰ ਧੰਦਾ ਬਣਾ ਦਿੱਤਾ ਹੈ।

**ਮਾਨਯੋਗ ਸਪੀਕਰ :** ਉਹ ਆਪਾਂ ਡਿਸਕਸ਼ਨ ਵਿੱਚ ਲੈ ਲਵਾਂਗੇ।

**Shri Sunil Jakhar :** This is not the way, please.

**ਮੰਤਰੀ :** ਮੈ ਵੀ ਕਹਾਂ ਕਿ ਜਾਖੜ ਸਾਹਿਬ ਇੰਨੀ ਦੇਰ ਤੋਂ ਚੁੱਪ ਕਿਉਂ ਬੈਠੇ ਹਨ। (ਵਿਘਨ)

**ਮਾਨਯੋਗ ਸਪੀਕਰ :** ਹਾਂ ਜੀ, ਰਾਣਾ ਜੀ ਦੱਸੋ।

**ਰਾਣਾ ਗੁਰਜੀਤ ਸਿੰਘ :** ਮੰਤਰੀ ਜੀ ਭਾਸ਼ਣ ਜ਼ਿਆਦਾ ਦਿੰਦੇ ਹਨ, ਜਵਾਬ ਘੱਟ ਦਿੰਦੇ ਹਨ। ਇਸ ਪ੍ਰਾਬਲਮ ਦਾ ਹੱਲ ਕੀ ਹੈ? ਸਰਕਾਰ ਨੂੰ ਸੁੱਤੀ

ਪਈ ਨੂੰ ਨੌਂ ਸਾਲ ਹੋ ਗਏ। ਇਨ੍ਹਾਂ ਯੂਨੀਵਰਸਿਟੀਜ਼ ਦਾ ਬੱਚਾ ਕਿਸੇ ਫੈਕਟਰੀ ਵਿੱਚ ਨੌਕਰੀ ਲਈ ਜਾਵੇ ਤਾਂ ਉਸ ਨੂੰ ਕੋਈ ਨਹੀਂ ਰੱਖਦਾ। ਮੈਂ ਨਹੀਂ ਰੱਖਦਾ, ਕਿਸੇ ਹੋਰ ਦੀ ਤਾਂ ਗੱਲ ਹੀ ਕੀ ਕਰਾਂ। They do not entertain. ਜਿਹੜੀਆਂ ਯੂਨੀਵਰਸਿਟੀਆਂ ਬਣਾਈਆਂ ਹਨ... (ਇਸ ਸਮੇਂ ਸ਼੍ਰੀ ਐਨ.ਕੇ. ਸ਼ਰਮਾ ਬਿਨਾਂ ਇਜਾਜ਼ਤ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ।) ਇਸ ਤਰ੍ਹਾਂ ਨਾ ਕਰੋ ਸ਼ਰਮਾ ਜੀ, ਤੂੰ ਮੇਰਾ ਵੀਰ ਹੈਂ। ਇੱਕ ਮਿੰਟ ਬੈਠੋ ਤਾਂ ਸਹੀ। ਸਵਾਲ ਇਸ ਗੱਲ ਦਾ ਹੈ ਕਿ ਕੋਈ ਰੈਗੂਲੇਸ਼ਨ ਨਹੀਂ ਸੀ। ਇਹ ਰੈਗੂਲੇਟ ਨਹੀਂ ਹੋਈਆਂ ਜਿਸ ਕਾਰਨ ਇਨ੍ਹਾਂ ਪ੍ਰਾਈਵੇਟ ਕਾਲਜਾਂ/ਯੂਨੀਵਰਸਿਟੀਆਂ ਨੇ ਫ਼ੀਸ ਆਪਣੀ ਮਰਜ਼ੀ ਦੀ ਲਈ, ਸਿਲੇਬਸ ਉਨ੍ਹਾਂ ਦਾ ਆਪਣਾ ਹੈ, ਚੈਕਿੰਗ ਵੀ ਆਪ ਕਰਦੇ ਹਨ। There is no regulation ਔਰ ਅਨਪੜ੍ਹ ਬੰਦੇ.....

**ਸਿੱਖਿਆ ਮੰਤਰੀ (ਡਾਕਟਰ ਦਲਜੀਤ ਸਿੰਘ ਚੀਮਾ) :** ਰਾਣਾ ਜੀ, ਮੈਂ ਬੇਨਤੀ ਕਰਦਾ ਹਾਂ ਕਿ ਤੁਹਾਡੀ ਫੈਕਟਰੀ ਪੰਜਾਬ ਵਿੱਚ ਹੈ ਤੇ ਕਨਸੈਸ਼ਨਾਂ ਵੀ ਸਾਰੀਆਂ ਪੰਜਾਬ ਸਰਕਾਰ ਤੋਂ ਲੈਂਦੇ ਹੋ। ਫੇਰ ਤੁਸੀਂ ਪੰਜਾਬ ਦੇ ਬੱਚਿਆਂ ਦੇ ਇੰਨੇ ਵਿਰੋਧੀ ਕਿਉਂ ਹੋ ਜਿਹੜਾ ਕਹਿੰਦੇ ਹੋ ਕਿ ਮੈਂ ਨਹੀਂ ਰੱਖਦਾ। ਜੇ ਬੱਚਿਆਂ ਵਿਚ ਕੋਈ ਮਾੜੀ-ਮੋਟੀ ਕਮੀ ਹੈ, ਤੁਸੀਂ ਟ੍ਰੇਨਿੰਗ ਦੇ ਸਕਦੇ ਸੀ। (...ਸ਼ੋਰ..ਵਿਘਨ...)

**ਰਾਣਾ ਗੁਰਜੀਤ ਸਿੰਘ:** ਮੈਂ ਪੰਜਾਬ ਦੇ ਬੱਚਿਆਂ ਦਾ ਵਿਰੋਧੀ ਨਹੀਂ, ਮੈਂ ਤਾਂ ਤੁਹਾਡੇ ਵਰਗੇ ਮੰਤਰੀਆਂ ਦਾ ਵਿਰੋਧੀ ਹਾਂ, ਜਿਨ੍ਹਾਂ ਨੇ ਪਾਲਿਸੀ ਠੀਕ ਨਹੀਂ ਬਣਾਈ। ** **

**ਮਾਨਯੋਗ ਸਪੀਕਰ:** ਨਹੀਂ, ਰਾਣਾ ਜੀ, ਬੈਠ ਜਾਉ।

(ਇਸ ਸਮੇਂ ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ ਖੜ੍ਹੇ ਹੋ ਕੇ ਬੋਲਣ ਦੀ ਇਜਾਜ਼ਤ ਮੰਗ ਰਹੇ ਸਨ।)

**ਮਾਨਯੋਗ ਸਪੀਕਰ:** ਮੋਫ਼ਰ ਜੀ, ਨਹੀਂ। ਸਿੱਖਿਆ ਦੇ ਮੁੱਦੇ ਤੇ ਬਹਿਸ ਹੋਣੀ ਹੈ, ਤੁਸੀਂ ਉਦੋਂ ਬੋਲ ਲੈਣਾ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ:** ** ** (ਸ਼ੋਰ, ਵਿਘਨ)

**ਮਾਨਯੋਗ ਸਪੀਕਰ:** ਨਹੀਂ ਜੀ, ਹੁਣ ਨਹੀਂ। ਮੋਫ਼ਰ ਸਾਹਿਬ, ਬਹੁਤ ਹੋ ਗਿਆ ਹੈ।

**Mr. Speaker :** Nothing should be recorded which is

---

**Not recorded as ordered by the Chair.

[ Mr. Speaker ]

spoken without my permission. It should be expunged. ਸਰਦਾਰ ਮਹੇਸ਼ਇੰਦਰ ਸਿੰਘ ਜੀ, ਤੁਸੀਂ ਆਪਣਾ ਸਵਾਲ ਪੇਸ਼ ਕਰੋ।

----

## ਤਹਿਸੀਲ ਬਾਘਾ ਪੁਰਾਣਾ ਵਿਚ ਡਰੇਨ ਉੱਤੇ ਪੁਲ ਬਣਾਉਣਾ

***2257. ਸਰਦਾਰ ਮਹੇਸ਼ਇੰਦਰ ਸਿੰਘ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਮੋਗਾ ਦੀ ਤਹਿਸੀਲ ਬਾਘਾ ਪੁਰਾਣਾ ਦੇ ਪਿੰਡ ਜੈ ਸਿੰਘ ਵਾਲਾ ਤੋਂ ਚੋਟੀਆ ਥੋਬਾ ਵਿਖੇ ਡ੍ਰੇਨ ਉੱਤੇ ਕੋਈ ਪੁਲ ਨਾ ਹੋਣ ਕਾਰਨ ਆਮ ਲੋਕਾਂ ਨੂੰ ਹੋ ਰਹੀ ਭਾਰੀ ਅਸੁਵਿਧਾ ਨੂੰ ਧਿਆਨ ਵਿਚ ਰੱਖਦੇ ਹੋਏ ਇਥੇ ਪੁਲ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ ਬਣਾਇਆ ਜਾਵੇਗਾ।

**ਸਰਦਾਰ ਜਨਮੇਜਾ ਸਿੰਘ ਸੇਖੋਂ :** ਸ਼੍ਰੀਮਾਨ ਜੀ, ਸਾਲ 2015-16 ਦੇ ਲਿੰਕ ਰੋਡ ਰਿਪੇਅਰ ਪ੍ਰੋਗਰਾਮ ਵਿੱਚ ਇਸ ਥਾਂ ਤੇ ਡ੍ਰੇਨ ਉੱਪਰ 1 ਮੀਟਰ ਡਾਇਆ ਹਿਊਮ ਪਾਈਪ (੪ ਲਾਈਨਾਂ) ਕਲਵਰਟ ਬਣਾਉਣ ਦੀ ਤਜਵੀਜ਼ ਹੈ। ਇਹ ਕੰਮ ਜੂਨ 2016 ਤੱਕ ਮੁਕੰਮਲ ਕਰ ਦਿੱਤਾ ਜਾਵੇਗਾ।

**ਸਰਦਾਰ ਮਹੇਸ਼ਇੰਦਰ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਕੇਵਲ ਇੰਨਾ ਹੀ ਪੁੱਛਣਾ ਚਾਹੁੰਦਾ ਹਾਂ ਕਿ ਤਿੰਨ ਮਹੀਨੇ ਰਹਿ ਗਏ ਹਨ ਅਤੇ ਉਦੋਂ ਤੱਕ ਬਾਰਸ਼ਾਂ ਵੀ ਸ਼ੁਰੂ ਹੋ ਜਾਣੀਆਂ ਹਨ। ਪਿਛਲੇ 50 ਸਾਲ ਤੋਂ ਉਨ੍ਹਾਂ 10 ਪਿੰਡਾਂ ਦੀ ਬੇਨਤੀ ਹੈ ਕਿ ਬਾਰਸ਼ਾਂ ਵਿਚ ਉਹ ਸਾਰੇ ਪਿੰਡ ਆਪਣੇ ਤਹਿਸੀਲ ਹੈਡਕੁਆਰਟਰ ਨਾਲੋਂ ਟੁੱਟ ਜਾਂਦੇ ਹਨ। ਹੁਣ ਫੰਡ ਆਉਣਗੇ ਅਤੇ ਇਨ੍ਹਾਂ ਦੀ ਦਿੱਤੀ ਹੋਈ ਤਰੀਕ ਮੁਤਾਬਿਕ ਫਿਰ ਜਾ ਕੇ ਕਿਤੇ ਇਹ ਪੁਲ ਬਣੇਗਾ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਫੰਡ ਰਿਲੀਜ਼ ਹੋ ਗਏ ਹਨ ਅਤੇ ਕਿਹੜੀ ਤਰੀਕ ਤੱਕ ਇਹ ਕੰਮ ਕਰਵਾ ਦੇਣਗੇ?

**ਮੰਤਰੀ :** ਸਪੀਕਰ ਸਾਹਿਬ, 17.94 ਲੱਖ ਰੁਪਏ ਰਿਲੀਜ਼ ਹੋ ਗਏ ਹਨ। ਟੈਂਡਰ ਲੱਗ ਚੁੱਕੇ ਹਨ ਅਤੇ ਇਹ ਕੰਮ ਅਲਾਟ ਹੋ ਜਾਣਾ ਹੈ। ਬਾਰਸ਼ਾਂ ਤੋਂ ਪਹਿਲਾਂ ਪਹਿਲਾਂ ਅਸੀਂ ਇਹ ਪੁਲ ਬਣਾ ਦੇਣਾ ਹੈ।

---

**ਨਿਸ਼ਾਨ ਵਾਲੇ ਪ੍ਰਸ਼ਨ ਨੰ: 2411 ਅਤੇ 2456**

(ਸਬੰਧਤ ਮਾਨਯੋਗ ਮੈਂਬਰਾਂ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਏ।)

---

**ਬੀ.ਪੀ.ਐਲ ਸਕੀਮ ਅਧੀਨ ਇੰਦਰਾ ਅਵਾਸ ਯੋਜਨਾ ਦਾ ਲਾਭ ਦੇਣਾ**

***2369. ਸਰਦਾਰ ਜੋਗਿੰਦਰ ਸਿੰਘ ਜਿੰਦੂ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਕੀ ਇਹ ਠੀਕ ਹੈ ਕਿ ਬਲਾਕ ਮਮਦੋਟ (ਫਿਰੋਜ਼ਪੁਰ) ਵਿੱਚ ਪਿੰਡਾਂ ਦੇ ਵਸਨੀਕਾਂ ਨੂੰ ਬੀ.ਪੀ.ਐਲ ਸਕੀਮ ਅਧੀਨ ਇੰਦਰਾ ਅਵਾਸ ਯੋਜਨਾ ਦਾ ਲਾਭ ਦੇਣ ਲਈ ਸਾਲ 2002 ਵਿੱਚ ਕਰਵਾਏ ਗਏ ਸਰਵੇ ਅਨੁਸਾਰ ਯੋਗ ਲਾਭਪਾਤਰੀਆਂ ਦੀ ਬਣਾਈ ਗਈ ਸੂਚੀ ਵਿੱਚੋਂ ਕੁਝ ਪਿੰਡਾਂ ਨੂੰ ਇਸ ਯੋਜਨਾ ਦਾ ਲਾਭ ਅਜੇ ਤੱਕ ਨਹੀਂ ਦਿੱਤਾ ਗਿਆ;

(ਅ) ਕੀ ਇਹ ਵੀ ਠੀਕ ਹੈ ਕਿ ਹੁਣ ਸਰਕਾਰ ਵੱਲੋਂ ਮਮਦੋਟ ਨੂੰ ਨਗਰ ਪੰਚਾਇਤ ਨੋਟੀਫਾਈ ਕਰਨ ਉਪਰੰਤ ਮਮਦੋਟ ਬਲਾਕ ਦੇ ਨਗਰ ਪੰਚਾਇਤ ਵਿੱਚ ਸ਼ਾਮਲ ਕੀਤੇ ਗਏ ਪਿੰਡ ਮਮਦੋਟ ਉਤਾੜ, ਮਮਦੋਟ ਹਿਠਾੜ ਇੰਦਰਾ ਅਵਾਸ ਯੋਜਨਾ ਦਾ ਲਾਭ ਪ੍ਰਾਪਤ ਕਰਨ ਤੋਂ ਵਾਂਝੇ ਰਹਿ ਗਏ ਹਨ;

(ੲ) ਜੇਕਰ ਉਪਰੋਕਤ ਭਾਗ (ੳ) ਅਤੇ (ਅ) ਦਾ ਉੱਤਰ ਹਾਂ ਵਿੱਚ ਹੋਵੇ ਤਾਂ ਕੀ ਨਵੀਂ ਬਣੀ ਮਮਦੋਟ ਨਗਰ ਪੰਚਾਇਤ ਤੋਂ ਲਗਭਗ 11-12 ਸਾਲ ਪਹਿਲਾਂ ਬੀ.ਪੀ.ਐਲ. ਸਕੀਮ ਅਧੀਨ ਬਣਾਈ ਗਈ ਇੰਦਰਾ ਅਵਾਸ ਯੋਜਨਾ ਦੀ ਲਿਸਟ ਵਿੱਚ ਰਹਿ ਗਏ ਪਿੰਡਾਂ ਨੂੰ ਵੀ ਇਸ ਯੋਜਨਾ ਦਾ ਲਾਭ ਦੇ ਦਿੱਤਾ ਜਾਵੇਗਾ?

**ਸਰਦਾਰ ਸਿਕੰਦਰ ਸਿੰਘ ਮਲੂਕਾ :** ਸ਼੍ਰੀਮਾਨ ਜੀ,

(ੳ) ਜੀ ਹਾਂ,

(ਅ) ਜੀ ਹਾਂ,

(ੲ) ਨਹੀਂ ਜੀ, ਇੰਦਰਾ ਅਵਾਸ ਯੋਜਨਾ ਦੀਆਂ ਹਦਾਇਤਾਂ ਅਨੁਸਾਰ ਸਿਰਫ

ਪੇਂਡੂ ਖੇਤਰ ਵਿੱਚ ਰਹਿ ਰਹੇ ਬੀ.ਪੀ.ਐਲ ਪਰਿਵਾਰਾਂ ਨੂੰ ਹੀ ਇੰਦਰਾ ਅਵਾਸ ਯੋਜਨਾ ਤਹਿਤ ਬਣੀ ਲਿਸਟ ਅਨੁਸਾਰ ਲਾਭ ਦਿੱਤਾ ਜਾ ਸਕਦਾ ਹੈ। ਮਮਦੋਟ ਨਗਰ ਪੰਚਾਇਤ ਹੋਣ ਕਰਕੇ ਇਹ ਸਥਾਨਕ ਸਰਕਾਰ ਵੱਲੋਂ ਚਲਾਈਆਂ ਜਾ ਰਹੀਆਂ ਸਕੀਮਾਂ ਦਾ ਲਾਭ ਲੈ ਸਕਦੇ ਹਨ।

**ਸਰਦਾਰ ਜੋਗਿੰਦਰ ਸਿੰਘ ਜਿੰਦੂ :** ਸਪੀਕਰ ਸਾਹਿਬ, ਇਹ ਜਿਹੜਾ ਮਮਦੋਟ ਦਾ ਏਰੀਆ ਹੈ, ਇਹ ਪਹਿਲਾਂ ਪਿੰਡ ਹੁੰਦਾ ਸੀ। ਮੈਂ ਜਿਹੜੇ ਬੀ.ਪੀ.ਐਲ. ਲੋਕਾਂ ਦੀ ਗੱਲ ਕਰ ਰਿਹਾ ਹਾਂ, ਇਹ ਇਕ ਸੌ ਦੇ ਲਗਭਗ ਪਰਿਵਾਰ ਹਨ ਜਿਹੜੇ ਕਿ ਪਹਿਲਾਂ ਹੀ ਬੀ.ਪੀ.ਐਲ. ਵਿਚ ਸ਼ਾਮਲ ਸਨ। ਜੇਕਰ ਉਥੇ ਕਮੇਟੀ ਬਣ ਗਈ ਹੈ ਤਾਂ ਉਥੋਂ ਦੇ ਲੋਕਾਂ ਦਾ ਤਾਂ ਕੋਈ ਕਸੂਰ ਨਹੀਂ ਹੈ। ਬਲਾਕਸੰਮਤੀ ਨੇ ਵੀ ਮਤਾ ਪਾਸ ਕਰਕੇ ਭੇਜਿਆ ਹੈ ਕਿ ਇਨ੍ਹਾਂ ਨੂੰ ਲਾਭ ਮਿਲਣਾ ਚਾਹੀਦਾ ਹੈ। ਫਿਰ ਏ.ਡੀ.ਸੀ. (ਵਿਕਾਸ) ਨੇ ਡਾਇਰੈਕਟਰ ਜੀ ਕੋਲੋਂ ਪਰਮਿਸ਼ਨ ਲੈਣ ਲਈ ਕਾਗਜ਼ ਇਥੇ ਭੇਜੇ ਹਨ। ਜੇਕਰ ਵਿਭਾਗ ਪਰਮਿਸ਼ਨ ਦੇ ਦੇਵੇ ਤਾਂ ਸੌ ਦੇ ਲਗਭਗ ਜਿਹੜੇ ਅਜਿਹੇ ਪਰਿਵਾਰ ਹਨ, ਉਨ੍ਹਾਂ ਨੂੰ ਇਹ ਬੈਨੀਫਿਟ ਮਿਲ ਜਾਵੇਗਾ। ਜੇਕਰ ਉਥੇ ਨਗਰ ਕੌਂਸਲ ਬਣ ਗਈ ਹੈ ਤਾਂ ਉਨ੍ਹਾਂ ਦਾ ਤਾਂ ਕੋਈ ਕਸੂਰ ਨਹੀਂ ਹੈ।

**ਮੰਤਰੀ :** ਸਪੀਕਰ ਸਾਹਿਬ, ਕਿਉਂਜੋ ਹੁਣ ਉਥੇ ਨਗਰ ਪੰਚਾਇਤ ਬਣ ਗਈ ਹੈ, ਇਸ ਲਈ ਪੰਚਾਇਤ ਵਿਭਾਗ ਵਿਚੋਂ ਤਾਂ ਕੋਈ ਪੈਸਾ ਦਿੱਤਾ ਨਹੀਂ ਜਾ ਸਕਦਾ। ਨਗਰ ਪੰਚਾਇਤ ਕੋਲ ਫੰਡ ਹਨ ਅਤੇ ਉਧਰੋਂ ਮਿਲ ਸਕਦੇ ਹਨ। ਜਿਨ੍ਹਾਂ ਲੋਕਾਂ ਦਾ ਹੱਕ ਬਣਦਾ ਹੈ, ਉਹ ਅਪਲਾਈ ਕਰ ਦੇਣ, ਉਨ੍ਹਾਂ ਦਾ ਰਾਈਟ ਉਨ੍ਹਾਂ ਨੂੰ ਮਿਲ ਜਾਵੇਗਾ।

---

## ਹਲਕਾ ਲੁਧਿਆਣਾ ਦੱਖਣੀ ਦੀਆਂ ਗਲੀਆਂ ਪੱਕਾ ਕਰਨਾ

***2463. ਸਰਦਾਰ ਬਲਵਿੰਦਰ ਸਿੰਘ ਬੈਂਸ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਹਲਕਾ ਲੁਧਿਆਣਾ ਦੱਖਣੀ ਵਿਚ ਪੈਂਦੇ ਮੁਹੱਲਾ ਐਮ.ਜੇ.ਕੇ ਨਗਰ, ਗਗਨ ਨਗਰ, ਰਾਮ ਨਗਰ, ਸਤਿਗੁਰੂ ਨਗਰ, ਨਿਊ ਸਤਿਗੁਰੂ ਨਗਰ, ਸਮਰਾਟ ਕਲੋਨੀ, ਗੁਰਮੇਲ ਨਗਰ, ਗੁਰਬਚਨ ਨਗਰ, ਅਜੀਤ ਨਗਰ, ਸੁਖਦੇਵ ਨਗਰ, 33 ਫੁੱਟ ਰੋਡ ਗਿਆਸਪੁਰਾ, ਸੁਖਦੇਵ ਨਗਰ ਲੁਹਾਰਾ, ਪ੍ਰੇਮ ਨਗਰ, ਮਹਿੰਦਰ ਨਗਰ, ਕੁੰਤੀ ਨਗਰ, ਜੁਝਾਰ ਨਗਰ, ਸਾਹਿਬਜ਼ਾਦਾ

ਫਤਹਿ ਸਿੰਘ ਨਗਰ, ਹਰਕ੍ਰਿਸ਼ਨ ਨਗਰ, ਈਸ਼ਰ ਨਗਰ, ਈਸ਼ਰ ਨਗਰ ਬਲਾਕ–ਸੀ, ਕਮਲ ਕਰਿਆਨਾ ਸੂਆ ਰੋਡ ਅਤੇ ਗਿਆਸਪੁਰਾ ਤੋਂ ਸਿੰਗਲਾ ਰੋਡ ਦੀਆਂ ਗਲੀਆਂ ਨੂੰ ਪੱਕਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ਅਤੇ ਉਪਰੋਕਤ ਸਥਾਨਾਂ ਤੇ ਵਾਟਰ ਸਪਲਾਈ ਕਦੋਂ ਤੱਕ ਬਹਾਲ ਕਰ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀ ਅਨਿਲ ਜੋਸ਼ੀ :** ਸ਼੍ਰੀਮਾਨ ਜੀ, ਮਾਨਯੋਗ ਮੈਂਬਰ ਵਲੋਂ ਦੱਸੀਆਂ ਗਲੀਆਂ/ਕਲੋਨੀਆਂ ਵਿੱਚੋਂ 33 ਫੁੱਟ ਰੋਡ ਗਿਆਸਪੁਰਾ ਦਾ ਕੰਮ ਮੁਕੰਮਲ ਹੋ ਚੁੱਕਾ ਹੈ। 10 ਗਲੀਆਂ ਪੱਕੀਆਂ ਕਰਨ ਲਈ 742.79 ਲੱਖ ਰੁਪਏ ਅਰਬਨ ਮਿਸ਼ਨ ਅਧੀਨ ਪ੍ਰਵਾਨ ਹੋਏ ਹਨ, ਜਿਨ੍ਹਾਂ ਵਿੱਚੋਂ 4 ਗਲੀਆਂ ਦੇ ਟੈਂਡਰ ਮਿਤੀ 18.3.2016 ਲਈ ਮੰਗੇ ਹੋਏ ਹਨ ਅਤੇ ਬਾਕੀ ਦੇ ਟੈਂਡਰ ਫੇਜ਼ 2 ਵਿੱਚ ਮੰਗੇ ਜਾਣਗੇ।

ਬਾਕੀ ਗਲੀਆਂ ਨੂੰ ਪੱਕਾ ਕਰਨ ਦੀ ਅਜੇ ਕੋਈ ਤਜਵੀਜ਼ ਨਹੀਂ ਹੈ।

ਜਿਥੋਂ ਤੱਕ ਪਾਣੀ ਦੀ ਸਪਲਾਈ ਦਾ ਸਬੰਧ ਹੈ, ਇਨ੍ਹਾਂ ਖੇਤਰਾਂ ਵਿੱਚ ਤਕਰੀਬਨ 50% ਲਾਈਨਾਂ ਪਈਆਂ ਹੋਈਆਂ ਹਨ ਅਤੇ ਚਾਲੂ ਹਨ। ਬਾਕੀ ਦਾ ਕੰਮ AMRUT (ਅਟੱਲ ਮਿਸ਼ਨ ਫਾਰ ਰਿਜੁਵੇਂਨੇਸ਼ਨ ਐਂਡ ਅਰਬਨ ਟ੍ਰਾਂਸਫਾਰਮੇਸ਼ਨ) ਸਕੀਮ ਅਧੀਨ ਇੱਕ ਸਾਲ ਵਿੱਚ ਕਰਵਾਏ ਜਾਣ ਦੀ ਸੰਭਾਵਨਾ ਹੈ।

**ਸਰਦਾਰ ਬਲਵਿੰਦਰ ਸਿੰਘ ਬੈਂਸ :** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਇਹ ਕਹਿ ਰਹੇ ਹਨ ਕਿ 33 ਫੁੱਟ ਰੋਡ ਦਾ ਕੰਮ ਕੰਪਲੀਟ ਹੋ ਚੁੱਕਾ ਹੈ, ਇਹ ਤਾਂ ਸੜਕ ਦਾ ਨਾਂ ਹੈ, ਕਿਸੇ ਮੁਹੱਲੇ ਦਾ ਨਾਂ ਨਹੀਂ ਹੈ। ਜਿਹੜਾ ਤੁਹਾਡੇ ਕੋਲ ਜਵਾਬ ਹੈ, ਇਹ ਇਨਕੰਪਲੀਟ ਹੈ। ਤੁਸੀਂ ਕਹਿੰਦੇ ਹੋ ਕਿ ਦਸ ਗਲੀਆਂ ਲਈ 742.79 ਲੱਖ ਰੁਪਏ ਦਾ ਟੈਂਡਰ ਕਾਲ ਕੀਤਾ ਹੋਇਆ ਹੈ। ਤੁਸੀਂ ਇਹ ਤਾਂ ਦੱਸੋ ਕਿ ਇਹ ਦਸ ਗਲੀਆਂ ਕਿਹੜੇ ਮੁਹੱਲੇ ਨਾਲ ਸਬੰਧਤ ਹਨ? ਸੋ, ਜਿਹੜਾ ਜਵਾਬ ਦਿੱਤਾ ਹੈ, ਇਹ ਅਧੂਰਾ ਹੈ। ਕਿਰਪਾ ਕਰਕੇ ਪੂਰਾ ਜਵਾਬ ਦਿਓ ਤਾਂ ਕਿ ਮੈਂ ਸਪਲੀਮੈਂਟਰੀ ਕਰ ਸਕਾਂ।

**ਮੰਤਰੀ :** ਸਪੀਕਰ ਸਾਹਿਬ, 33 ਫੁੱਟ ਰੋਡ ਗਿਆਸਪੁਰਾ ਦਾ ਕੰਮ 124.23 ਲੱਖ ਰੁਪਏ ਦੀ ਲਾਗਤ ਨਾਲ ਮੁਕੰਮਲ ਹੋ ਚੁੱਕਾ ਹੈ। ਇਸ ਤੋਂ ਇਲਾਵਾ 742.79 ਲੱਖ ਰੁਪਏ ਦੇ ਕੰਮ ਅਰਬਨ ਮਿਸ਼ਨ ਤਹਿਤ ਚੱਲ ਰਹੇ ਹਨ। ਇਨ੍ਹਾਂ ਵਿੱਚ ਗਗਨ ਨਗਰ, ਗੁਰਮੇਲ ਨਗਰ, ਈਸ਼ਰ ਨਗਰ, ਈਸ਼ਰ

[ ਸਥਾਨਕ ਸਰਕਾਰ ਮੰਤਰੀ ]

ਨਗਰ ਬਲਾਕ ਸੀ, ਕਮਲ ਕਰਿਆਨਾ ਸੂਆ ਰੋਡ ਅਤੇ ਗਿਆਸਪੁਰਾ ਤੋਂ ਸਿੰਗਲਾ ਰੋਡ ਤੱਕ 18.3.2016 ਨੂੰ ਟੈਂਡਰ ਕਾਲ ਕਰ ਲਏ ਹਨ। ਇਸ ਦੀ ਲਾਗਤ 3,59,40,000/- ਰੁਪਏ ਹੈ। ਇਸ ਤੋਂ ਇਲਾਵਾ 3,83,39,000/- ਰੁਪਏ ਦੇ ਐਸਟੀਮੇਟ ਪਾਸ ਕਰ ਦਿੱਤੇ ਹਨ ਅਤੇ ਇਸ ਦੇ ਟੈਂਡਰ ਹਾਲੇ ਲੱਗਣੇ ਹਨ।

**ਸਰਦਾਰ ਬਲਵਿੰਦਰ ਸਿੰਘ ਬੈਂਸ :** ਸਪੀਕਰ ਸਾਹਿਬ, ਇਹ ਛੋਟੀਆਂ ਛੋਟੀਆਂ ਕਲੋਨੀਆਂ ਹਨ। ਜਦੋਂ ਇਨ੍ਹਾਂ ਇਲਲੀਗਲ ਕਲੋਨੀਆਂ ਨੂੰ ਅਪਰੂਵ ਕੀਤਾ ਗਿਆ ਸੀ ਤਾਂ ਅਸੀਂ ਇਨ੍ਹਾਂ ਤੋਂ ਪੈਸੇ ਲਏ ਸਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਪੈਸੇ ਕਿੱਥੇ ਹਨ ਅਤੇ ਅਜੇ ਤੱਕ ਕਿਉਂ ਨਹੀਂ ਲੱਗੇ? ਇਸ ਦੇ ਨਾਲ ਜਿਹੜਾ ਸਵਾਲ ਵਾਟਰ ਸਪਲਾਈ ਬਹਾਲ ਕਰਨ ਬਾਰੇ ਹੈ, ਆਪਾਂ ਬਜਟ ਵਿੱਚ ਤਾਂ ਕਹਿ ਰਹੇ ਹਾਂ ਕਿ 90% ਪੀਣ ਵਾਲੇ ਪਾਣੀ ਦਾ ਕੰਮ ਕੰਪਲੀਟ ਹੋ ਚੁੱਕਾ ਹੈ ਪਰ ਇਸ ਸਵਾਲ ਦੇ ਜਵਾਬ ਵਿੱਚ ਆਪਾਂ ਮੰਨ ਰਹੇ ਹਾਂ ਕਿ ਕੇਵਲ 50% ਕੰਮ ਹੋਇਆ ਹੈ। ਇਸ ਨੂੰ ਆਪਾਂ ਕਦੋਂ ਤੱਕ ਪੂਰਾ ਕਰ ਦੇਵਾਂਗੇ? ਇਹ ਗੱਲ ਤਾਂ ਨਹੀਂ ਹੈ ਕਿ ਇਹ ਵਿਚਾਰ ਅਧੀਨ ਹੀ ਨਹੀਂ ਹੈ। ਤੁਸੀਂ ਇਲਾਕੇ ਨੂੰ ਡਿਵੈਲਪ ਕਰਨ ਵਾਸਤੇ ਲੋਕਾਂ ਤੋਂ ਪੈਸੇ ਲਏ ਹਨ। ਤੁਸੀਂ ਦੱਸੋ ਕਿ ਇਸ ਨੂੰ ਕਦੋਂ ਤੱਕ ਟਾਈਮ ਬਾਊਂਡ ਕਰਕੇ ਕੰਪਲੀਟ ਕਰ ਦਿਓਗੇ? ਪੀਣ ਵਾਲੇ ਪਾਣੀ ਦੀ ਬਹੁਤ ਦਿੱਕਤ ਹੈ। ਇਸ ਲਈ ਵਾਟਰ ਸਪਲਾਈ ਬਹਾਲ ਕਰਨ ਦਾ ਕੰਮ ਕਦੋਂ ਤੱਕ ਕਰ ਦਿਓਗੇ?

**ਮਾਨਯੋਗ ਸਪੀਕਰ :** ਮੰਤਰੀ ਜੀ, ਤੁਸੀਂ ਪੈਸੇ ਲੈ ਚੁੱਕੇ ਹੋ। ਇਹ ਕਦੋਂ ਤੱਕ ਕੰਪਲੀਟ ਕਰ ਦਿਓਗੇ?

**ਮੰਤਰੀ :** ਸਪੀਕਰ ਸਾਹਿਬ, ਉਸ ਪੈਸੇ ਤੋਂ ਇਲਾਵਾ ਮਾਨਯੋਗ ਸੀ.ਐਮ. ਸਾਹਿਬ ਅਤੇ ਮਾਨਯੋਗ ਡਿਪਟੀ ਸੀ.ਐਮ. ਸਾਹਿਬ ਨੇ ਇਨ੍ਹਾਂ ਗਲੀਆਂ ਵਾਸਤੇ 7,42,79,000/- ਰੁਪਏ ਅਰਬਨ ਮਿਸ਼ਨ ਵਿੱਚੋਂ 100% ਪਾਸ ਕੀਤੇ ਹਨ। ਇਹ ਜਿਹੜੇ ਕੰਮ ਹੋ ਰਹੇ ਹਨ, ਇਹ ਉਹ ਪੈਸੇ ਹਨ। ਬਾਕੀ ਇਨ੍ਹਾਂ ਨੂੰ ਡਿਟੇਲ ਦੱਸ ਦਿੱਤੀ ਹੈ। ਅਸੀਂ ਟੈਂਡਰ ਲਗਾ ਰਹੇ ਹਾਂ। ਉਸ ਤੋਂ ਇਲਾਵਾ ਵਾਟਰ ਸਪਲਾਈ ਦਾ ਜਿਹੜਾ ਕੰਮ AMRUT ਸਕੀਮ ਅਧੀਨ ਹੋਣਾ ਹੈ, ਇਹ ਇੱਕ ਸਾਲ ਵਿੱਚ ਪੂਰਾ ਹੋਵੇਗਾ।

**ਸਰਦਾਰ ਬਲਵਿੰਦਰ ਸਿੰਘ ਬੈਂਸ :** AMRUT ਤਾਂ ਵੱਡੇ ਸ਼ਹਿਰਾਂ ਲਈ

ਹੈ। ਤੁਸੀਂ ਸਵਾਲ ਦਾ ਜਵਾਬ ਤਾਂ ਸਹੀ ਕਰ ਲਓ।

**ਮੰਤਰੀ :** ਬਿਲਕੁਲ ਸਹੀ ਜਵਾਬ ਹੈ। ਤੁਸੀਂ ਕੋਈ ਨਾ ਕੋਈ ਗੱਲ ਤਾਂ ਕਹਿਣੀ ਹੁੰਦੀ ਹੈ। ਤੁਸੀਂ ਸਵਾਲ ਕਰਨਾ ਹੈ ਤੇ ਇਹ ਤੁਹਾਡਾ ਫ਼ਰਜ਼ ਬਣਦਾ ਹੈ। ਫਿਰ ਹੀ ਤੁਹਾਡੀ ਗੱਲ ਬਣਨੀ ਹੈ। ਸਪੀਕਰ ਸਾਹਿਬ, ਇਹ ਸ਼ਹਿਰ AMRUT ਵਿੱਚ ਆਉਂਦਾ ਹੈ। AMRUT ਤੋਂ 33% ਪੈਸੇ ਆਉਣੇ ਹਨ ਤੇ ਬਾਕੀ ਅਸੀਂ ਅਰਬਨ ਮਿਸ਼ਨ ਵਿੱਚੋਂ ਪੈਸੇ ਦੇਵਾਂਗੇ। ਪਾਣੀ ਦੀ ਸਪਲਾਈ ਦਾ ਕੰਮ ਇੱਕ ਸਾਲ ਵਿੱਚ ਮੁਕੰਮਲ ਹੋ ਜਾਵੇਗਾ।

(ਇਸ ਸਮੇਂ ਆਜ਼ਾਦ ਮੈਂਬਰ ਸਰਦਾਰ ਸਿਮਰਜੀਤ ਸਿੰਘ ਬੈਂਸ ਆਪਣੀ ਸੀਟ ਤੇ ਬੈਠੇ-ਬੈਠੇ ** ਬੋਲ ਰਹੇ ਸਨ।)

**ਮਾਨਯੋਗ ਸਪੀਕਰ :** ਦੂਸਰਾ ਸਪੀਕਰ ਨਹੀਂ ਬੋਲ ਸਕਦਾ। No, no. Whosoever speaks without my permission, nothing should be recorded.

**ਮੰਤਰੀ :** ਸਪੀਕਰ ਸਾਹਿਬ, ਇਹ ਟੈਂਡਰ ਲੱਗ ਗਏ ਹਨ ਅਤੇ ਕੰਮ ਹੋ ਜਾਣੇ ਹਨ। ਬਾਕੀ ਇੱਕ ਸਾਲ ਵਿੱਚ ਸ਼ਤ ਪ੍ਰਤੀਸ਼ਤ ਵਾਟਰ ਸਪਲਾਈ ਚਾਲੂ ਹੋ ਜਾਵੇਗੀ ਅਤੇ ਇਸ ਨੂੰ ਪੱਕਾ ਵੀ ਕਰ ਦਿਆਂਗੇ।

---

## ਪੰਜਾਬ ਸਕੂਲ ਸਿੱਖਿਆ ਬੋਰਡ ਦੁਆਰਾ ਪੁਸਤਕਾਂ ਦੀ ਛਪਾਈ ਲਈ ਕਾਗਜ਼ ਖਰੀਦਣਾ

***2447. ਸਰਦਾਰ ਗੁਰਕੀਰਤ ਸਿੰਘ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਵਿੱਤੀ ਸਾਲ 2013-14 ਵਿੱਚ ਪੰਜਾਬ ਸਕੂਲ ਸਿੱਖਿਆ ਬੋਰਡ ਦੁਆਰਾ ਪੁਸਤਕਾਂ ਦੀ ਛਪਾਈ ਲਈ ਕਿੰਨੇ ਮੀਟਰਿਕ ਟਨ ਕਾਗਜ਼ ਖਰੀਦਿਆ ਗਿਆ ਸੀ ਅਤੇ ਪ੍ਰਤੀ ਮੀਟਰਿਕ ਟਨ ਦੀ ਕੀਮਤ ਕੀ ਸੀ;

(ਅ) ਕੀ ਕਾਗਜ਼ ਸਰਕਾਰੀ ਦਰ ਦੇ ਠੇਕੇ ਜਾਂ ਉੱਚ ਦਰ ਤੇ ਖਰੀਦਿਆ ਗਿਆ ਸੀ; ਜੇਕਰ ਉੱਚ ਦਰ ਤੇ ਖਰੀਦਿਆ ਗਿਆ ਤਾਂ ਮਾਲੀਏ ਦਾ ਕਿੰਨਾ ਨੁਕਸਾਨ ਹੋਇਆ;

(ੲ) ਕੀ ਸਰਕਾਰ ਕੇਵਲ ਪ੍ਰਵਾਨਿਤ ਫਰਮਾਂ ਤੋਂ ਸਰਕਾਰੀ ਦਰ ਦੇ ਠੇਕੇ ਤੇ

**Not recorded as ordered by the Chair.

[ ਸਰਦਾਰ ਗੁਰਕੀਰਤ ਸਿੰਘ ]

ਵਧੀਆ ਕਾਗਜ਼ ਦੀ ਖਰੀਦ ਨੂੰ ਯਕੀਨੀ ਬਣਾਉਣ ਲਈ ਪੰਜਾਬ ਸਕੂਲ ਸਿੱਖਿਆ ਬੋਰਡ ਐਕਟ ਦੀ ਧਾਰਾ 21 ਅਧੀਨ ਬੋਰਡ ਉੱਤੇ ਆਪਣੇ ਕੰਟਰੋਲ ਦੀ ਵਰਤੋਂ ਕਰਦੇ ਹੋਏ ਢੁੱਕਵੀਂ ਹਦਾਇਤ ਜਾਰੀ ਕਰਨ ਤੇ ਵਿਚਾਰ ਕਰੇਗੀ?

**ਡਾਕਟਰ ਦਲਜੀਤ ਸਿੰਘ ਚੀਮਾ :** (ੳ) ਪੰਜਾਬ ਸਕੂਲ ਸਿੱਖਿਆ ਬੋਰਡ ਵੱਲੋਂ ਪਾਠ ਪੁਸਤਕਾਂ ਦੀ ਛਪਾਈ ਲਈ ਸਾਲ 2013-14 ਵਿੱਚ 8000 ਮੀਟ੍ਰਿਕ ਟਨ ਪੇਪਰ ਦੀ ਖਰੀਦ ਕੀਤੀ ਗਈ ਜਿਸ ਦੀ ਕੀਮਤ 54,300/- ਰੁਪਏ ਪ੍ਰਤੀ ਮੀਟ੍ਰਿਕ ਟਨ ਸੀ।

(ਅ) ਕਾਗਜ਼ ਸਰਕਾਰੀ ਦਰ ਦੇ ਠੇਕੇ ਤੇ ਨਹੀਂ, ਈ-ਟੈਂਡਰਿੰਗ ਰਾਹੀਂ ਖਰੀਦਿਆ ਗਿਆ ਸੀ। ਇਸ ਖਰੀਦ ਵਿੱਚ ਬੋਰਡ ਨੂੰ ਕੋਈ ਨੁਕਸਾਨ ਨਹੀਂ ਹੋਇਆ।

(ੲ) ਜੀ ਹਾਂ, ਕਰੇਗੀ।

**ਸਰਦਾਰ ਗੁਰਕੀਰਤ ਸਿੰਘ :** ਸਪੀਕਰ ਸਾਹਿਬ, ਇਨ੍ਹਾਂ ਨੇ ਜਵਾਬ ਦਿੱਤਾ ਹੈ ਕਿ 54,300/- ਰੁਪਏ ਪ੍ਰਤੀ ਮੀਟਰਿਕ ਟਨ ਪੇਪਰ ਖਰੀਦਿਆ ਗਿਆ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਗੌਰਮਿੰਟ ਅਪਰੂਵਡ ਰੇਟ ਹੈ? ਦੂਜਾ ਸਵਾਲ ਇਹ ਹੈ ਕਿ ਗੌਰਮਿੰਟ ਰੇਟ ਨੂੰ ਨਜ਼ਰਅੰਦਾਜ਼ ਕਰਕੇ ਕਿਸੇ ਫਰਮ ਨੂੰ ਫਾਇਦਾ ਪਹੁੰਚਾਉਣ ਲਈ ਜਿਹੜਾ 54,300/-ਰੁਪਏ ਪ੍ਰਤੀ ਮੀਟਰਿਕ ਟਨ ਕਾਗਜ਼ ਖਰੀਦਿਆ ਗਿਆ, ਇਸ ਦਾ ਨਤੀਜਾ ਇਹ ਹੋਇਆ ਕਿ 6.50 ਕਰੋੜ ਰੁਪਿਆ ਐਜੂਕੇਸ਼ਨ ਬੋਰਡ ਨੂੰ ਨੁਕਸਾਨ ਹੋਇਆ। ਇਸ ਦੀ ਵਿਜੀਲੈਂਸ ਇਨਕੁਆਇਰੀ ਚੱਲ ਰਹੀ ਹੈ। ਕੀ ਮੰਤਰੀ ਜੀ ਦੋਸ਼ੀ ਅਫ਼ਸਰਾਂ ਨੂੰ ਕਾਨੂੰਨ ਦੇ ਤਹਿਤ ਸਜ਼ਾਵਾਂ ਦਿਵਾਉਣਗੇ? ਮੈਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਗੌਰਮਿੰਟ ਅਪਰੂਵਡ ਰੇਟ ਕੀ ਹੈ? ਇਸ ਬਾਰੇ ਟਾਈਮ ਬਾਊਂਡ ਵੀ ਕੀਤਾ ਜਾਵੇ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਦਾ ਸਤਿਕਾਰ ਕਰਦਾ ਹਾਂ। ਇਹ ਬਹੁਤ ਹੀ ਜੈਂਟਲ ਅਤੇ ਸਮਝਦਾਰ ਮੈਂਬਰ ਹਨ। ਇਹ ਮਾਮਲਾ ਸਾਲ 2013-14 ਦਾ ਹੈ ਔਰ ਮੈਂ ਇਨ੍ਹਾਂ ਨੂੰ ਜਵਾਬ ਵੀ ਦੇ ਦਿੱਤਾ ਹੈ ਕਿ ਕਿਸੇ ਤਰ੍ਹਾਂ ਦੀ ਕੋਈ ਹੇਰਾਫੇਰੀ ਨਹੀਂ ਹੋਈ ਅਤੇ ਠੀਕ ਰੇਟ ਤੇ ਬੋਰਡ ਨੇ ਕਾਗਜ਼

ਪਰਚੇਜ਼ ਕੀਤਾ ਹੈ। ਇਹ ਮੇਰੇ ਮੰਤਰੀ ਬਣਨ ਤੋਂ ਬਹੁਤ ਪਹਿਲਾਂ ਦਾ ਕੇਸ ਹੈ। ਪਹਿਲਾਂ ਤਾਂ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਗੱਲ ਇਨ੍ਹਾਂ ਦੇ ਧਿਆਨ ਵਿੱਚ ਆਈ ਹੈ, ਸਾਡੇ ਡਿਪਾਰਟਮੈਂਟ ਦੇ ਇੱਕ ਅਫ਼ਸਰ ਨੇ ਇਸ ਬਾਰੇ ਚਿੱਠੀ ਲਿਖੀ ਸੀ ਅਤੇ ਅਸੀਂ ਬੜੀ ਜ਼ਿੰਮੇਵਾਰੀ ਨਾਲ ਸਾਰੀ ਗੱਲ ਦੀ, ਸਾਰੀ ਫਾਈਲ ਦੀ ਇੱਕ ਇੱਕ ਚੀਜ਼ ਦੀ ਘੋਖ ਕੀਤੀ ਹੈ। ਦੂਜਾ, ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਬੋਰਡ ਦੇ ਵਿੱਚ ਜਿਹੜੀ ਪਰਚੇਜ਼ ਹੁੰਦੀ ਹੈ, ਉਸ ਵਾਸਤੇ ਹਰ ਸਾਲ ਇੱਕ ਬੜੀ ਵੱਡੀ ਕਮੇਟੀ ਬਣਦੀ ਹੈ, ਜਿਸ ਵਿੱਚ ਬੋਰਡ ਦੇ ਚੇਅਰਪਰਸਨ ਅਤੇ ਵਾਈਸ ਚੇਅਰਪਰਸਨ ਵੀ ਹੁੰਦੇ ਹਨ। ਪ੍ਰਿੰਸੀਪਲ ਸੈਕ੍ਰੇਟਰੀ, ਐਜੂਕੇਸ਼ਨ ਡਿਪਾਰਟਮੈਂਟ, ਡਾਇਰੈਕਟਰ, ਵੈਲਫੇਅਰ ਡਿਪਾਰਟਮੈਂਟ; ਐਗਜ਼ਾਮੀਨਰ, ਲੋਕਲ ਫੰਡ ਅਕਾਊਂਟਸ ਕੰਟਰੋਲਰ, ਪ੍ਰਿੰਟਿੰਗ ਐਂਡ ਸਟੇਸ਼ਨਰੀ ਸੈਕਟਰੀ, ਜੁਆਇੰਟ ਸੈਕਟਰੀ ਅਤੇ ਅਸਿਸਟੈਂਟ ਸੈਕਟਰੀ, ਪੰਜਾਬ ਸਕੂਲ ਐਜੂਕੇਸ਼ਨ ਬੋਰਡ ਇਹ ਸਾਰੇ ਮੈਂਬਰ ਹੁੰਦੇ ਹਨ। ਇਕ ਹਾਈ ਲੈਵਲ ਦੀ ਕਮੇਟੀ ਬਣਦੀ ਹੈ ਕਿਉਂਕਿ 35-40 ਕਰੋੜ ਰੁਪਏ ਦੀ ਬੜੀ ਵੱਡੀ ਪਰਚੇਜ਼ ਕਰਨੀ ਹੁੰਦੀ ਹੈ। ਸਾਰੇ ਡਿਪਾਰਟਮੈਂਟਸ ਦੇ ਟੈਕਨੀਕਲ ਹੈੱਡ ਅਤੇ ਸੀਨੀਅਰ ਆਈ.ਏ.ਐਸ. ਅਫ਼ਸਰ ਇਸ ਕਮੇਟੀ ਦੇ ਮੈਂਬਰ ਹੁੰਦੇ ਹਨ। ਮਿਤੀ 19.9.15 ਨੂੰ ਇਹ ਬਿੱਡ ਖੋਲ੍ਹੀ ਗਈ ਸੀ ਅਤੇ ਉਸ ਦਿਨ ਡੀ.ਜੀ.ਐਸ. ਐਂਡ ਡੀ. ਰੇਟ ਲਾਗੂ ਨਹੀਂ ਸੀ ਫਿਰ ਵੀ ਉਸ ਕਮੇਟੀ ਨੂੰ ਲੱਗਿਆ ਕਿ ਇਹ ਰੇਟ ਪਿਛਲੇ ਸਾਲ ਨਾਲੋਂ ਵੱਧ ਹੈ।

**ਸਰਦਾਰ ਗੁਰਕੀਰਤ ਸਿੰਘ :** ਸਰ, ਪੁਆਇੰਟ ਆਫ਼ ਆਰਡਰ।

**Mr. Speaker :** No Point of Order. ਉਨ੍ਹਾਂ ਨੂੰ ਜਵਾਬ ਦੇ ਲੈਣ ਦਿਓ।

**ਮੰਤਰੀ :** ਭਾਵੇਂ ਸਾਰੇ ਮੈਂਬਰ ਸਪਲੀਮੈਂਟਰੀਜ਼ ਕਰ ਲੈਣ, ਮੈਨੂੰ ਕੋਈ ਇਤਰਾਜ਼ ਨਹੀਂ। ਇਨ੍ਹਾਂ ਦੀ ਤਸੱਲੀ ਕਰਵਾਉਣੀ ਸਾਡੀ ਡਿਊਟੀ ਹੈ ਪਰ ਜੋ ਹਕੀਕਤ ਹੈ, ਉਹ ਰਿਕਾਰਡ ਦੇ ਵਿੱਚ ਹੈ ਅਤੇ ਅਨਨੈਸਰਲੀ ਕਿਸੇ ਨੂੰ ਬਲੇਮ ਨਹੀਂ ਕੀਤਾ ਜਾ ਸਕਦਾ। ਇਹ ਟੈਂਡਰ ਮਿਤੀ 19.9.15 ਨੂੰ ਖੁੱਲ੍ਹਿਆ ਸੀ, ਉਨ੍ਹਾਂ ਨੂੰ ਫਿਰ ਵੀ ਲੱਗਿਆ ਕਿ ਸ਼ਾਇਦ ਪਿਛਲੇ ਸਾਲਾਂ ਨਾਲੋਂ ਰੇਟ ਵੱਧ ਹੈ। ਐਗਰੀਮੈਂਟ ਫਾਈਨਲ ਕਰਨ ਤੋਂ ਪਹਿਲਾਂ ਪੰਜਾਬ ਸਕੂਲ ਐਜੂਕੇਸ਼ਨ ਬੋਰਡ ਦੇ ਫੁਲ ਬੋਰਡ ਅੱਗੇ ਸਪੈਸ਼ਲ ਤੌਰ ਤੇ ਇੱਕ ਮੱਦ ਦੇ ਕੇ ਇਸ ਗੱਲ ਦਾ ਜ਼ਿਕਰ ਵੀ ਕੀਤਾ ਗਿਆ

[ ਸਿੱਖਿਆ ਮੰਤਰੀ ]

ਕਿ 31 ਮਾਰਚ ਤੋਂ ਪਹਿਲਾਂ ਪਹਿਲਾਂ ਕਿਤਾਬਾਂ ਛਪਣੀਆਂ ਹਨ। ਸਾਡੇ ਉਸ ਵੇਲੇ ਦੇ ਐਜੂਕੇਸ਼ਨ ਮਹਿਕਮੇ ਦੇ ਪ੍ਰਿੰਸੀਪਲ ਸੈਕ੍ਰੇਟਰੀ ਨੇ ਉਥੇ ਇੱਕ ਬਹੁਤ ਅੱਛਾ ਸੁਜੈਸ਼ਨ ਦਿੱਤਾ ਕਿ ਅਸੀਂ ਆਪਣੇ ਕੋਲੋਂ ਪੇਪਰ ਖਰੀਦ ਕੇ ਕਿਤਾਬਾਂ ਛਪਵਾਉਂਦੇ ਹਾਂ। ਇੱਕ ਕੰਪੈਰੇਟਿਵ ਸਟੱਡੀ ਵੀ ਕਰ ਲਈ ਜਾਵੇ, ਇੱਕ ਇਹ ਵੀ ਤਜਰਬਾ ਕਰ ਲਿਆ ਜਾਵੇ ਕਿ ਇਹ ਟੈਂਡਰ ਵੀ ਕਾਲ ਕਰ ਲਿਆ ਜਾਵੇ ਕਿ ਜੇ ਅਸੀਂ ਕਿਸੇ ਨੂੰ ਉੱਕਾ-ਪੁੱਕਾ ਕਾਗਜ਼ ਸਮੇਤ ਇਹ ਕੰਮ ਦੇ ਦੇਈਏ ਤਾਂ ਕਿ ਪਤਾ ਲੱਗ ਸਕੇ ਕਿ ਮਹਿਕਮੇ ਨੂੰ ਉਸ ਵਿੱਚ ਕੋਈ ਫਾਇਦਾ ਹੁੰਦਾ ਹੈ ਜਾਂ ਨੁਕਸਾਨ ਹੁੰਦਾ ਹੈ। ਇਹ ਤੱਥ ਸ਼ਾਇਦ ਮੈਂਬਰ ਸਾਹਿਬ ਦੇ ਧਿਆਨ ਵਿੱਚ ਨਹੀਂ ਹੈ। ਉਸ ਵਾਸਤੇ ਸਪੈਸ਼ਲ ਟੈਂਡਰ ਪ੍ਰਕ੍ਰਿਆ ਕਰਕੇ 15 ਕਿਤਾਬਾਂ ਛਪਵਾ ਕੇ ਕੰਪੇਅਰ ਵੀ ਕੀਤਾ ਗਿਆ ਜਿਸ ਦਾ ਇਹ ਨਿਚੋੜ ਨਿਕਲਿਆ ਕਿ 15 ਕਿਤਾਬਾਂ ਪਿੱਛੇ ਬੋਰਡ ਦਾ 1,23,97,750/- ਰੁਪਏ ਦਾ ਨੁਕਸਾਨ ਹੋਏਗਾ ਜਦਕਿ ਟੋਟਲ 198 ਕਿਤਾਬਾਂ ਛਪਣੀਆਂ ਹਨ। ਦੋਹਾਂ ਸਿਚੁਏਸ਼ਨਾਂ ਨੂੰ ਕੰਪੇਅਰ ਕਰਨ ਤੋਂ ਬਾਅਦ ਨਿਚੋੜ ਨਿਕਲਿਆ ਕਿ ਜੇ ਆਪਣੇ ਕੋਲੋਂ ਪੇਪਰ ਨਾ ਦੇਈਏ ਤਾਂ ਬੋਰਡ ਦਾ 10-12 ਕਰੋੜ ਰੁਪਏ ਦਾ ਨੁਕਸਾਨ ਹੁੰਦਾ ਸੀ। ਉੱਕਾ-ਪੁੱਕਾ ਦੇਣ ਤੋਂ ਬਾਅਦ ਜੇ ਕਿਤਾਬਾਂ ਦਾ ਰੇਟ ਕਰ ਲਈਏ, ਉਸ ਸਿਚੁਏਸ਼ਨ ਨੂੰ ਵੀ ਕੰਪੇਅਰ ਕੀਤਾ ਗਿਆ। ਜਦੋਂ ਟੈਂਡਰ ਫਾਈਨਲ ਕੀਤਾ ਗਿਆ, ਉਸ ਵਿੱਚ ਬਕਾਇਦਾ ਇਹ ਸ਼ਰਤ ਵੀ ਪਾਈ ਗਈ ਕਿ ਜੇ ਕਿਸੇ ਤਰ੍ਹਾਂ ਵੀ ਇਹ ਰੇਟ ਜ਼ਿਆਦਾ ਹੋਇਆ ਤਾਂ ਅਗਲਾ ਡੀ.ਜੀ.ਐਸ. ਐਂਡ. ਡੀ. ਰੇਟ ਇਸ ਤੇ ਅਪਲਾਈ ਹੋਵੇਗਾ। ਲੇਕਿਨ 2014-15 ਦਾ ਜਿਹੜਾ ਡੀ.ਜੀ.ਐਸ. ਐਂਡ. ਡੀ. ਰੇਟ ਆਇਆ, ਉਹ ਖਰਚੇ ਪਾ ਕੇ 55,242 ਰੁਪਏ 86 ਪੈਸੇ ਬਣਦਾ ਹੈ, ਜਦਕਿ ਬੋਰਡ ਨੇ ਜਿਹੜਾ ਪੇਪਰ ਖਰੀਦਿਆ ਹੈ, ਉਹ 54,300/- ਰੁਪਏ ਦਾ ਖਰੀਦਿਆ ਹੈ। ਇਸ ਕਰਕੇ ਬੜੀ ਜ਼ਿੰਮੇਵਾਰੀ ਨਾਲ ਇੱਕ ਇੱਕ ਗੱਲ ਦੀ ਤਹਿ ਤੱਕ ਜਾ ਕੇ ਸਾਰਾ ਕੁਝ ਕੀਤਾ ਗਿਆ ਹੈ।

ਬਾਕੀ ਕੁਝ ਗੱਲਾਂ ਡਿਪਾਰਟਮੈਂਟ ਦੀਆਂ ਹੁੰਦੀਆਂ ਹਨ, ਜਿਹੜੀਆਂ ਮੈਂ ਕਹਿਣੀਆਂ ਨਹੀਂ ਚਾਹੁੰਦਾ। ਜਿਸ ਅਫ਼ਸਰ ਨੇ ਮੈਨੂੰ ਕੰਪਲੇਂਟ ਭੇਜੀ ਸੀ, ਮੈਂ ਬਾਅਦ ਵਿੱਚ ਉਸ ਦੀ ਸਾਰੀ ਇਨਕੁਆਇਰੀ ਕੀਤੀ। ਇਸ ਸਾਰੇ ਪ੍ਰਾਸੈਸ ਵਿੱਚ ਅਤੇ ਪੇਮੈਂਟ ਕਰਨ ਤੱਕ ਦੀਆਂ ਫਾਈਲਾਂ ਵਿੱਚ 50 ਤੋਂ ਵੱਧ ਵਾਰ ਉਸ ਅਫ਼ਸਰ ਦੇ ਆਪਣੇ ਦਸਤਖਤ ਹਨ। ਜ਼ਿੰਮੇਵਾਰ ਪੁਜ਼ੀਸ਼ਨ ਵਿੱਚ ਹੁੰਦਿਆਂ ਹੋਇਆਂ ਸਿਰਫ਼ ਇਸ ਕਰਕੇ ਕਿਉਂਕਿ ਦੂਜੇ ਅਫ਼ਸਰਾਂ ਨਾਲ ਕਿਸੇ ਗੱਲ ਤੇ ਮੱਤਭੇਦ ਹੋ ਜਾਣ ਕਾਰਨ ਉਨ੍ਹਾਂ ਤੇ ਚਿੱਕੜ ਸੁੱਟਣ ਵਾਸਤੇ ਇਸ ਤਰ੍ਹਾਂ ਦੀ ਚਿੱਠੀ

ਲਿਖੀ ਗਈ।

**ਮਾਨਯੋਗ ਸਪੀਕਰ :** ਪ੍ਰਸ਼ਨ ਕਾਲ ਖ਼ਤਮ ਹੁੰਦਾ ਹੈ। ਬਾਕੀ ਦੇ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਕੇਂਦਰ ਵਲੋਂ ਰਾਜ ਵਿੱਚ ਨੈਸ਼ਨਲ ਹਾਈਵੇ ਪ੍ਰੋਜੈਕਟਾਂ ਨੂੰ ਮਨਜ਼ੂਰੀ ਦੇਣਾ

***2219. ਸ਼੍ਰੀ ਸੁਨੀਲ ਜਾਖੜ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਕੇਂਦਰ ਸਰਕਾਰ ਨੇ ਸਾਲ 2014-15 ਅਤੇ 2015-16 ਦੌਰਾਨ ਰਾਜ ਵਿੱਚ ਨੈਸ਼ਨਲ ਹਾਈਵੇ ਦੇ ਕਿਹੜੇ-ਕਿਹੜੇ ਪ੍ਰੋਜੈਕਟ ਕਿੰਨੀ-ਕਿੰਨੀ ਲਾਗਤ ਦੇ ਮਨਜ਼ੂਰ ਕੀਤੇ ਹਨ?

(ਅ) ਉਕਤ ਪ੍ਰੋਜੈਕਟਾਂ ਤੇ ਕਿੰਨਾ ਪੈਸਾ ਖਰਚ ਆਵੇਗਾ ਅਤੇ ਇਹ ਕਦੋਂ ਮੁਕੰਮਲ ਹੋਣਗੇ?

(ੲ) ਕੇਂਦਰ ਸਰਕਾਰ ਨੇ ਰਾਜ ਨੂੰ ਸਾਲ 2015-16 ਲਈ ਕਿੰਨਾ ਫੰਡ ਜਾਰੀ ਕੀਤਾ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਸ਼੍ਰੀਮਾਨ ਜੀ,

(ੳ) ਕੇਂਦਰ ਸਰਕਾਰ ਨੇ ਸਾਲ 2014-15 ਅਤੇ 2015-16 ਦੌਰਾਨ ਰਾਜ ਵਿੱਚ ਨੈਸ਼ਨਲ ਹਾਈਵੇ ਦੇ ਹੇਠ ਲਿਖੇ ਪ੍ਰੋਜੈਕਟ ਮਨਜ਼ੂਰ ਕੀਤੇ ਹਨ –

| ਲੜੀ ਨੰ. | ਪ੍ਰੋਜੈਕਟ ਦਾ ਨਾਮ | ਪ੍ਰੋਜੈਕਟ ਦੀ ਲਾਗਤ (ਰੁਪਏ ਕਰੋੜਾਂ ਵਿੱਚ) |
|---|---|---|
| | **ਸਾਲ 2014-15** | |
| 1 | ਜ਼ੀਰਕਪੁਰ - ਪਟਿਆਲਾ ਸੜਕ ਨੂੰ ਚਹੁੰ ਮਾਰਗੀ ਕਰਨਾ (2 ਪੈਕੇਜ ਵਿੱਚ) | 687.00 |

[ ਲੋਕ ਨਿਰਮਾਣ (ਭ ਤੇ ਮ) ਮੰਤਰੀ ]

| | | |
|---|---|---|
| 2 | ਸੰਗਰੂਰ-ਪਾਤੜਾਂ (ਹਰਿਆਣਾ ਬਾਰਡਰ ਤੱਕ) ਸੜਕ ਨੂੰ ਚਹੁੰ ਮਾਰਗੀ ਕਰਨਾ (2 ਪੈਕੇਜ ਵਿੱਚ) | 1151.78 |
| 3 | ਪਟਿਆਲਾ-ਸੰਗਰੂਰ-ਬਰਨਾਲਾ-ਬਠਿੰਡਾ ਸੜਕ ਨੂੰ ਚਹੁੰ ਮਾਰਗੀ ਕਰਨਾ (5 ਪੈਕੇਜ ਵਿੱਚ) | 2119.26 |
| 4 | ਨੈਸ਼ਨਲ ਹਾਈਵੇ ਦੀ ਆਮ ਅੱਪਗ੍ਰੇਡੇਸ਼ਨ ਅਤੇ ਰੱਖ ਰਖਾਵ | 313.72 |
| | ਕੁੱਲ | 4271.76 |
| | ਸਾਲ 2015-16 | |
| 1 | ਅੰਮ੍ਰਿਤਸਰ-ਤਰਨਤਾਰਨ-ਜ਼ੀਰਾ-ਮੁੱਦਕੀ-ਫਰੀਦਕੋਟ-ਬਠਿੰਡਾ ਸੜਕ ਨੂੰ ਚਹੁੰ ਮਾਰਗੀ ਕਰਨਾ (4 ਪੈਕੇਜ ਵਿੱਚ) | 2894.00 |
| 2 | ਜਲੰਧਰ-ਮੋਗਾ-ਬਰਨਾਲਾ ਸੜਕ ਨੂੰ ਚਹੁੰ ਮਾਰਗੀ ਕਰਨਾ (4 ਪੈਕੇਜ ਵਿੱਚ) | 3096.58 |
| 3 | ਜਲੰਧਰ-ਹੁਸ਼ਿਆਰਪੁਰ ਸੜਕ ਨੂੰ ਚਹੁੰ ਮਾਰਗੀ ਕਰਨਾ | 1059.59 |
| 4 | ਇੰਪਰੂਵਮੈਂਟ ਆਫ਼ ਅੰਮ੍ਰਿਤਸਰ ਬਾਈਪਾਸ ਅਪਟੂ ਵਾਹਗਾ ਬਾਰਡਰ (ਐਨ.ਐਚ-1) | 400.00 |
| 5 | ਖਰੜ-ਕੁਰਾਲੀ ਸੜਕ ਨੂੰ ਚਹੁੰ ਮਾਰਗੀ ਕਰਨਾ | 220.00 |
| 6 | ਚੰਡੀਗੜ੍ਹ-ਖਰੜ ਸੜਕ ਨੂੰ ਚਹੁੰ ਮਾਰਗੀ ਕਰਨਾ | 447.29 |
| 7 | ਖਰੜ-ਲੁਧਿਆਣਾ ਸੜਕ ਨੂੰ ਚਹੁੰ ਮਾਰਗੀ ਕਰਨਾ | 1500.00 |
| 8 | ਰੋਪੜ-ਫਗਵਾੜਾ ਸੜਕ ਨੂੰ ਚਹੁੰ ਮਾਰਗੀ ਕਰਨਾ | 1000.00 |
| 9 | ਐਲੀਵੇਟਿਡ ਰੋਡ ਪ੍ਰੋਜੈਕਟ ਸਮਰਾਲਾ ਚੌਕ ਤੋਂ ਐਮ.ਸੀ. ਲਿਮਿਟ ਲੁਧਿਆਣਾ | 930.00 |
| 10 | ਚਾਰ ਮਾਰਗੀ ਲਾਡੋਵਾਲ ਬਾਈਪਾਸ ਦੀ ਉਸਾਰੀ (ਐਨ.ਐਚ-95 ਅਤੇ ਐਨ.ਐਚ-1 ਨੂੰ ਜੋੜਦਾ ਹੋਇਆ) | 500.00 |

| | | |
|---|---|---|
| 11 | ਨੈਸ਼ਨਲ ਹਾਈਵੇ ਦੀ ਆਮ ਅਪਗ੍ਰੇਡੇਸ਼ਨ ਅਤੇ ਰੱਖ ਰਖਾਵ | 184.37 |
| | **ਕੁੱਲ** | **12241.83** |
| | **2014-15 ਅਤੇ 2015-16 ਦਾ ਕੁੱਲ ਜੋੜ** | **16514 ਕਰੋੜ** |

(ਅ) ਉਕਤ ਪ੍ਰੋਜੈਕਟਾਂ ਤੇ 16514 ਕਰੋੜ ਰੁਪਏ ਖਰਚ ਆਵੇਗਾ ਅਤੇ ਇਹ ਕੰਮ ਸਾਲ 2017-2018 ਤੱਕ ਮੁਕੰਮਲ ਹੋ ਜਾਣਗੇ।

(ੲ) ਕੇਂਦਰ ਸਰਕਾਰ ਨੇ ਰਾਜ ਨੂੰ ਸਾਲ 2015-16 ਲਈ ਚਹੁੰ ਮਾਰਗੀ ਪ੍ਰੋਜੈਕਟਾਂ ਲਈ 1600.00 ਕਰੋੜ ਰੁਪਏ ਅਤੇ ਨੈਸ਼ਨਲ ਹਾਈਵੇ ਦੀ ਆਮ ਅਪਗ੍ਰੇਡੇਸ਼ਨ ਅਤੇ ਰੱਖ-ਰਖਾਵ ਲਈ 223.67 ਕਰੋੜ ਰੁਪਏ ਦੇ ਫੰਡ ਅਲਾਟ ਕੀਤੇ ਹਨ।

---

## ਪੰਚਾਇਤੀ ਜ਼ਮੀਨਾਂ ਉੱਤੇ ਨਜਾਇਜ਼ ਕਬਜ਼ੇ ਹਟਾਉਣਾ

***2351. ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਲੁਧਿਆਣਾ ਜ਼ਿਲ੍ਹੇ ਦੀਆਂ ਵੱਖ-ਵੱਖ ਪੰਚਾਇਤਾਂ ਖਾਸ ਕਰਕੇ ਪਿੰਡ ਲਾਡੋਵਾਲ, ਧਾਂਦਰਾਂ, ਬਚਨ ਸਿੰਘ ਨਗਰ, ਥਰੀਕੇ ਦੀਆਂ ਪੰਚਾਇਤੀ ਜ਼ਮੀਨਾਂ ਉੱਪਰ ਹੋਏ ਨਜਾਇਜ਼ ਕਬਜ਼ਿਆਂ ਨੂੰ ਹਟਾਉਣ ਦੇ ਲਈ ਰਾਜ ਸਰਕਾਰ ਵੱਲੋਂ ਹੁਣ ਤੱਕ ਕੀ ਠੋਸ ਕਦਮ ਚੁੱਕੇ ਗਏ ਹਨ?

**ਸਰਦਾਰ ਸਿਕੰਦਰ ਸਿੰਘ ਮਲੂਕਾ :** ਸ਼੍ਰੀਮਾਨ ਜੀ, ਜ਼ਿਲ੍ਹਾ ਲੁਧਿਆਣਾ ਦੇ ਪਿੰਡ ਲਾਡੋਵਾਲ, ਧਾਂਦਰਾਂ, ਬਚਨ ਸਿੰਘ ਨਗਰ, ਥਰੀਕੇ ਦੀਆਂ ਪੰਚਾਇਤੀ ਜ਼ਮੀਨਾਂ ਉੱਪਰ ਹੋਏ ਨਜਾਇਜ਼ ਕਬਜ਼ਿਆਂ ਨੂੰ ਹਟਾਉਣ ਸਬੰਧੀ ਕੀਤੀ ਗਈ ਕਾਰਵਾਈ ਦੀ ਰਿਪੋਰਟ ਅਨੁਲੱਗ 'ੳ' ਤੇ ਰੱਖੀ ਜਾਂਦੀ ਹੈ।

### ਅਨੁਲੱਗ 'ੳ'

| ਲੜੀ ਨੰਬਰ | ਗਰਾਮ ਪੰਚਾਇਤ ਦਾ ਨਾਮ | ਕੀਤੀ ਗਈ ਕਾਰਵਾਈ |
|---|---|---|
| 1. | ਲਾਡੋਵਾਲ | ਗਰਾਮ ਪੰਚਾਇਤ, ਲਾਡੋਵਾਲ ਦੀ ਮਾਲਕੀ ਜ਼ਮੀਨ ਖਸਰਾ ਨੰਬਰ 49, 50, 51 ਅਤੇ 53 ਉੱਪਰ ਰਤਨ ਸਿੰਘ ਪੁੱਤਰ |

[ ਪੇਂਡੂ ਵਿਕਸ ਅਤੇ ਪੰਚਾਇਤ ਮੰਤਰੀ ]

| | | |
|---|---|---|
| | | ਸੁੰਦਰ ਦਾਸ ਅਤੇ ਸ਼ਰਨਜੀਤ ਸਿੰਘ ਪੁੱਤਰ ਮਹਿੰਦਰ ਸਿੰਘ ਵੱਲੋਂ ਨਜਾਇਜ਼ ਕਬਜਾ ਕੀਤਾ ਹੋਇਆ ਹੈ। ਇਸ ਸਬੰਧੀ ਸਰਪੰਚ, ਗਰਾਮ ਪੰਚਾਇਤ, ਲਾਡੋਵਾਲ ਵੱਲੋਂ ਉਕਤ ਅਨੁਸਾਰ ਦੋ ਨਜਾਇਜ਼ ਕਾਬਜ਼ਾਂ ਦੇ ਖਿਲਾਫ ਐਫ.ਆਈ.ਆਰ. ਨੰਬਰ 4 ਮਿਤੀ 11.1.2016 ਜੇਰ ਧਾਰਾ 447/427 ਆਈ.ਪੀ.ਸੀ. 1860 ਅਧੀਨ ਪੁਲਿਸ ਸਟੇਸ਼ਨ ਲਾਡੋਵਾਲ ਵਿਖੇ ਦਰਜ ਕਰਵਾਈ ਗਈ ਹੈ। ਗਰਾਮ ਪੰਚਾਇਤ ਦੀ ਜ਼ਮੀਨ ਤੋਂ ਨਜਾਇਜ਼ ਕਬਜ਼ਾ ਹਟਾਉਣ ਲਈ ਗਰਾਮ ਪੰਚਾਇਤ, ਲਾਡੋਵਾਲ ਵਲੋਂ ਪੰਜਾਬ ਵਿਲੇਜ਼ ਕਾਮਨ ਲੈਂਡਜ (ਰੈਗੂਲੇਸ਼ਨ) ਐਕਟ, 1961 ਦੀ ਧਾਰਾ 7 ਅਧੀਨ ਕੁਲੈਕਟਰ-ਕਮ-ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫਸਰ, ਲੁਧਿਆਣਾ ਦੀ ਅਦਾਲਤ ਵਿੱਚ 08/02/2016 ਦੌਰਾਨ ਕੇਸ ਦਾਇਰ ਕਰਵਾਇਆ ਗਿਆ ਹੈ ਅਤੇ ਮਾਮਲਾ ਅਦਾਲਤ ਦੇ ਵਿਚਾਰ ਅਧੀਨ ਹੈ। |
| 2. | ਧਾਂਦਰਾ | ਦਫਤਰੀ ਰਿਕਾਰਡ ਅਨੁਸਾਰ ਗਰਾਮ ਪੰਚਾਇਤ, ਧਾਂਦਰਾ ਦੀ ਜ਼ਮੀਨ ਉਪਰ ਕੋਈ ਵੀ ਨਜਾਇਜ਼ ਕਬਜਾ ਨਹੀਂ ਹੈ ਪਰ ਇਹ ਜਾਪਦਾ ਹੈ ਕਿ ਜਿਹੜੇ ਨਜਾਇਜ਼ ਕਬਜ਼ੇ ਸਬੰਧੀ ਇਹ ਸਵਾਲ ਉਠਾਇਆ ਗਿਆ ਹੈ, ਉਸ ਬਾਰੇ ਮਾਲ ਵਿਭਾਗ ਵੱਲੋਂ ਸਪਸ਼ਟੀਕਰਨ ਦਿੱਤਾ ਜਾ ਸਕਦਾ ਹੈ ਕਿਉਂਕਿ ਪਿੰਡ ਧਾਂਦਰਾ ਵਿਖੇ 32 ਏਕੜ ਜ਼ਮੀਨ ਉਪਰ ਪ੍ਰੇਮ ਸਿੰਘ ਉਰਫ ਬੱਬਰ ਅਤੇ ਰਵਿੰਦਰਦੀਪ ਸਿੰਘ ਉਰਫ ਰਵੀ ਵੱਲੋਂ ਨਜਾਇਜ਼ ਕਬਜ਼ਾ ਕੀਤਾ ਗਿਆ ਸੀ। ਇਸ ਜ਼ਮੀਨ ਦੀ ਮਲਕੀਅਤ ਮਾਲ ਵਿਭਾਗ ਦੇ ਰਿਕਾਰਡ ਅਨੁਸਾਰ ਪੰਜਾਬ ਸਰਕਾਰ ਦੇ ਨਾਮ ਤੇ ਹੈ।ਇਸ ਜ਼ਮੀਨ ਦੀ ਅਲਾਟਮੈਂਟ ਪਿੰਡ ਦੇ ਕੁਝ ਲੋਕਾਂ ਨੂੰ ਪੰਜਾਬ ਯੂਟੀਲਾਈਜੇਸ਼ਨ ਆਫ ਸਰਪਲਸ ਏਰੀਆ ਸਕੀਮ 1973 ਤਹਿਤ ਕੀਤੀ ਗਈ ਸੀ। ਇਸ ਵਿਸ਼ੇ ਬਾਰੇ ਬਾਅਦ ਕੁਝ ਪਿੰਡ ਵਾਸੀਆਂ ਵੱਲੋਂ ਇਹ ਸੂਚਨਾ ਪ੍ਰਾਪਤ ਹੋਈ ਸੀ ਕਿ ਇਸ ਜ਼ਮੀਨ ਸਬੰਧੀ ਕੇਸ ਵਿੱਤ ਕਮਿਸ਼ਨਰ ਮਾਲ ਦੀ ਅਦਾਲਤ ਵਿੱਚ ਲੰਬਿਤ ਸੀ ਪਰ ਇਸ ਸਬੰਧੀ ਵਿਸਥਾਰਪੂਰਵਕ ਜਾਣਕਾਰੀ ਅਤੇ ਕੇਸ ਦੀ ਮੌਜੂਦਾ ਸਥਿਤੀ ਬਾਰੇ ਮਾਲ ਵਿਭਾਗ ਤੋਂ ਰਿਪੋਰਟ ਲਈ ਜਾ ਸਕਦੀ ਹੈ। ਦਫਤਰੀ ਰਿਕਾਰਡ ਤੋਂ ਪ੍ਰਾਪਤ ਸੂਚਨਾ ਅਨੁਸਾਰ ਗਰਾਮ ਪੰਚਾਇਤ, ਧਾਂਦਰਾ ਦੀ ਮਲਕੀਅਤ ਦੀ ਜ਼ਮੀਨ |

| | | |
|---|---|---|
| | | ਉਪਰ ਕੋਈ ਨਜਾਇਜ਼ ਕਬਜ਼ਾ ਨਹੀ ਹੈ। |
| 3. | ਬਚਨ ਸਿੰਘ ਨਗਰ | ਗਰਾਮ ਪੰਚਾਇਤ, ਬਚਨ ਸਿੰਘ ਨਗਰ ਨੂੰ ਪਿੰਡ ਬੱਲੋਕੇ ਵਿੱਚੋਂ ਬਣਾਇਆ ਗਿਆ ਹੈ ਅਤੇ ਮਾਲ ਰਿਕਾਰਡ ਅਨੁਸਾਰ ਗਰਾਮ ਪੰਚਾਇਤ ਬਚਨ ਸਿੰਘ ਨਗਰ ਦੇ ਨਾਮ ਤੇ ਕੋਈ ਵੀ ਜ਼ਮੀਨ ਦਰਜ ਨਹੀਂ ਹੈ। ਜੋ ਵੀ ਜ਼ਮੀਨ ਗਰਾਮ ਪੰਚਾਇਤ ਦੇ ਨਾਮ ਤੇ ਦਰਜ ਹੈ, ਉਹ ਗਰਾਮ ਪੰਚਾਇਤ, ਬੱਲੋਕੇ ਦੇ ਨਾਮ ਤੇ ਦਰਜ ਹੈ। ਦਫਤਰੀ ਰਿਕਾਰਡ ਦੇ ਅਧਾਰ ਤੇ ਕੋਈ ਵੀ ਨਜਾਇਜ਼ ਕਬਜ਼ਾ ਗਰਾਮ ਪੰਚਾਇਤ, ਬਚਨ ਸਿੰਘ ਨਗਰ ਸਬੰਧੀ ਤਸਦੀਕ ਨਹੀ ਹੁੰਦਾ। |
| 4. | ਥਰੀਕੇ | ਗਰਾਮ ਪੰਚਾਇਤ, ਥਰੀਕੇ ਦੇ ਸਰਪੰਚ ਗੁਰਦੀਪ ਸਿੰਘ ਵਿਰੁੱਧ ਪੰਚਾਇਤ ਦੀ ਜ਼ਮੀਨ ਤੇ ਨਜਾਇਜ਼ ਕਬਜ਼ਾ ਕਰਨ ਦਾ ਦੋਸ਼ ਸੀ। ਮਿਤੀ 27.6.2014 ਨੂੰ ਤਹਿਸੀਲਦਾਰ, ਲੁਧਿਆਣਾ (ਪੱਛਮੀ) ਪਾਸੋਂ ਨਿਸ਼ਾਨਦੇਹੀ ਕਰਵਾਈ ਗਈ ਅਤੇ ਮਾਲ ਵਿਭਾਗ ਦੇ ਖੇਤਰੀ ਅਮਲੇ ਵੱਲੋਂ ਬਣਾਈ ਗਈ ਰਿਪੋਰਟ ਅਨੁਸਾਰ ਗੁਰਦੀਪ ਸਿੰਘ ਦਾ ਪੰਚਾਇਤ ਦੀ ਜ਼ਮੀਨ ਤੇ ਨਜਾਇਜ਼ ਕਬਜ਼ਾ ਸਾਬਤ ਹੋਇਆ। ਇਸ ਉਪਰੰਤ ਬੀ.ਡੀ.ਪੀ.ਓ., ਲੁਧਿਆਣਾ-1 ਨੇ ਡੀ.ਡੀ.ਪੀ.ਓ., ਲੁਧਿਆਣਾ ਨੂੰ ਸਰਪੰਚ ਗੁਰਦੀਪ ਸਿੰਘ ਵਿਰੁੱਧ ਪੰਜਾਬ ਪੰਚਾਇਤੀ ਰਾਜ ਐਕਟ, 1994 ਦੇ ਨਿਯਮਾਂ ਅਨੁਸਾਰ ਕਾਰਵਾਈ ਕਰਨ ਲਈ ਲਿਖਿਆ ਗਿਆ। ਇਸ ਦੌਰਾਨ ਸਰਪੰਚ ਗੁਰਦੀਪ ਸਿੰਘ ਨੇ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿੱਚ ਸੀ.ਡਬਲਿਊ.ਪੀ. 22600 ਆਫ 2014 ਦਾਇਰ ਕੀਤੀ ਅਤੇ ਮੰਗ ਕੀਤੀ ਕਿ ਕਿਉਂਕਿ ਨਿਸ਼ਾਨਦੇਹੀ ਉਸਦੀ ਗੈਰਹਾਜ਼ਰੀ ਵਿੱਚ ਹੋਈ ਹੈ, ਇਸ ਲਈ ਦੁਬਾਰਾ ਨਿਸ਼ਾਨਦੇਹੀ ਕਰਵਾਈ ਜਾਵੇ ਅਤੇ ਇਸ ਸਬੰਧੀ ਉਸਨੂੰ ਅਗੇਤ ਸੂਚਨਾ ਦਿੱਤੀ ਜਾਵੇ। ਇਸ ਕਰਕੇ ਮਾਨਯੋਗ ਹਾਈ ਕੋਰਟ ਨੇ ਉਕਤ ਰਿੱਟ ਪਟੀਸ਼ਨ ਨੂੰ ਡਿਸਪੋਜ਼ ਆਫ ਕਰਦਿਆਂ ਮਿਤੀ 5.11.2014 ਨੂੰ ਫੈਸਲਾ ਸੁਣਾਇਆ ਕਿ ਡਿਪਟੀ ਕਮਿਸ਼ਨਰ, ਲੁਧਿਆਣਾ ਵੱਲੋਂ ਉਨ੍ਹਾਂ ਇਤਰਾਜ ਬਾਰੇ ਵਿਚਾਰ ਕੀਤਾ ਜਾਵੇ ਜੋ ਕਿ ਅਪੀਲਕਰਤਾ ਨੇ ਨਿਸ਼ਾਨਦੇਹੀ ਰਿਪੋਰਟ ਦੇ ਵਿਰੁੱਧ ਲਗਾਏ ਹਨ ਅਤੇ ਇਹ ਹਦਾਇਤ ਕੀਤੀ ਕਿ ਜਦੋਂ ਤੱਕ ਸਰਪੰਚ ਦੀ ਸ਼ਿਕਾਇਤ ਦਾ ਨਿਪਟਾਰਾ |

ਨਹੀਂ ਕੀਤਾ ਜਾਂਦਾ ਤਾਂ ਉੱਸ ਵਿਰੁੱਧ ਕੋਈ ਵੀ ਕਾਰਵਾਈ ਨਹੀਂ ਕੀਤੀ ਜਾਵੇਗੀ, ਜੋ ਉਸ ਰਿਪੋਰਟ ਤੇ ਅਧਾਰਿਤ ਹੋਵੇ। ਮਾਨਯੋਗ ਹਾਈ ਕੋਰਟ ਦੇ ਹੁਕਮਾਂ ਦੀ ਪਾਲਣਾ ਹਿਤ ਦੁਬਾਰਾ ਨਿਸ਼ਾਨਦੇਹੀ ਕਰਵਾਈ ਗਈ ਅਤੇ ਮਾਲ ਵਿਭਾਗ ਦੀ ਨਿਸ਼ਾਨਦੇਹੀ ਰਿਪੋਰਟ ਮਿਤੀ 10.1.2015 ਵਿੱਚ ਗੁਰਦੀਪ ਸਿੰਘ ਦਾ ਕੋਈ ਨਜਾਇਜ਼ ਕਬਜ਼ਾ ਸਾਬਤ ਨਹੀਂ ਹੋਇਆ। ਇਸ ਨਿਸ਼ਾਨਦੇਹੀ ਰਿਪੋਰਟ ਵਿੱਚ ਗੁਰਚਰਨ ਸਿੰਘ ਦਾ ਨਜਾਇਜ਼ ਕਬਜ਼ਾ ਸਾਬਤ ਹੋਇਆ ਜੋ ਉਸਨੇ ਬਾਅਦ ਵਿੱਚ ਛੱਡ ਦਿੱਤਾ। ਹੁਣ ਗੁਰਚਰਨ ਸਿੰਘ ਦਾ ਜਗ੍ਹਾ ਉਤੇ ਕੋਈ ਨਜਾਇਜ਼ ਕਬਜ਼ਾ ਨਹੀ ਹੈ। ਇਸ ਜਗਾ ਦੇ ਨਜਾਇਜ਼ ਕਬਜੇ ਸਬੰਧੀ ਹਰੀ ਸਿੰਘ ਵਾਸੀ ਥਰੀਕੇ ਵੱਲੋਂ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿੱਚ ਪੰਜਾਬ ਸਰਕਾਰ ਅਤੇ ਹੋਰ ਵਿਰੁੱਧ ਸੀ.ਡਬਲਿਊ.ਪੀ. ਨੰਬਰ 15180/2015 ਦਾਇਰ ਕੀਤੀ ਗਈ। ਹੁਣ ਇਹ ਕੇਸ ਬਹਿਸ ਲਈ ਅਗਲੀ ਮਿਤੀ 12.4.2016 ਲਈ ਨਿਰਧਾਰਤ ਹੈ। ਇਸ ਕਰਕੇ ਹੁਣ ਇਹ ਮੁੱਦਾ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਦੇ ਵਿਚਾਰ ਅਧੀਨ ਹੈ ਅਤੇ ਨਜਾਇਜ਼ ਕਬਜ਼ੇ ਸਬੰਧੀ ਜੋ ਵੀ ਮਾਨਯੋਗ ਹਾਈ ਕੋਰਟ ਵੱਲੋਂ ਹੁਕਮ ਪਾਸ ਕੀਤੇ ਜਾਣਗੇ, ਉਨ੍ਹਾਂ ਦੀ ਪਾਲਣਾ ਕਰ ਲਈ ਜਾਵੇਗੀ।

---

## ਡਾਬਾ ਵਿਖੇ ਸਟੇਡੀਅਮ ਬਣਾਉਣ ਸਬੰਧੀ ਵਰਕ ਆਰਡਰ ਰੱਦ ਕਰਨੇ

***2466. ਸਰਦਾਰ ਬਲਵਿੰਦਰ ਸਿੰਘ ਬੈਂਸ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਕੀ ਇਹ ਠੀਕ ਹੈ ਕਿ ਨਗਰ ਨਿਗਮ, ਲੁਧਿਆਣਾ ਨੇ ਹਲਕਾ ਦੱਖਣੀ ਵਿੱਚ ਪੈਂਦੇ ਡਾਬਾ ਵਿਖੇ ਸਟੇਡੀਅਮ ਬਣਾਉਣ ਲਈ 1.26 ਕਰੋੜ ਰੁਪਏ ਦੀ ਲਾਗਤ ਦੇ ਵਰਕ ਆਰਡਰ ਨੰ:91 ਮਿਤੀ 12.02.2014 ਨੂੰ ਜਾਰੀ ਕੀਤੇ ਸਨ;

(ਅ) ਕੀ ਇਹ ਵੀ ਠੀਕ ਹੈ ਕਿ ਉਪਰੋਕਤ ਭਾਗ (ੳ) ਵਿੱਚ ਵਰਣਿਤ ਜਾਰੀ ਕੀਤੇ ਗਏ ਵਰਕ ਆਰਡਰ ਬਾਅਦ ਵਿੱਚ ਰੱਦ ਕੀਤੇ ਗਏ ਸਨ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕਾਰਨ ਕੀ ਹਨ?

**ਸ਼੍ਰੀ ਅਨਿਲ ਜੋਸ਼ੀ :** (ੳ) ਨਗਰ ਨਿਗਮ, ਲੁਧਿਆਣਾ ਵਲੋਂ ਪਿੰਡ ਡਾਬਾ ਵਿੱਚ ਸਟੇਡੀਅਮ ਦੀ ਉਸਾਰੀ ਦੇ ਕੰਮ ਨੂੰ 1,12,66,813/- ਰੁਪਏ ਦੇ ਖਰਚੇ ਨਾਲ ਵਰਕ ਆਰਡਰ ਨੰ: 91 ਮਿਤੀ 12.02.2014 ਤਿਆਰ ਕੀਤਾ ਗਿਆ ਸੀ ਪਰ ਇਹ ਜਾਰੀ ਨਹੀਂ ਹੋਇਆ।

(ਅ) ਇਸ ਕੇਸ ਦੀ ਤਕਨੀਕੀ ਪ੍ਰਵਾਨਗੀ ਨਾ ਹੋਣ ਕਾਰਨ ਇਸ ਕੰਮ ਦਾ ਵਰਕ ਆਰਡਰ ਰੱਦ ਕਰ ਦਿੱਤਾ ਗਿਆ ਸੀ।

---

## ਕਿਸਾਨਾਂ ਨੂੰ ਐਕੁਆਇਰ ਕੀਤੀ ਗਈ ਜ਼ਮੀਨ ਦਾ ਮੁਆਵਜ਼ਾ

***2333. ਸਰਦਾਰ ਸਾਧੂ ਸਿੰਘ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਜ਼ਿਲ੍ਹਾ ਲੁਧਿਆਣਾ ਅਤੇ ਫਤਹਿਗੜ੍ਹ ਸਾਹਿਬ ਵਿੱਚ ਪਿੰਡ ਮਾਨਪੁਰ ਖੰਟ ਤੋਂ ਜਟਾਣਾ ਉੱਚਾ ਸੜਕ ਤੇ ਪੈਂਦੇ 14 ਪਿੰਡਾਂ ਦੀ ਕੁੱਲ ਕਿੰਨੀ ਜ਼ਮੀਨ ਕਦੋਂ ਐਕੁਆਇਰ ਕੀਤੀ ਗਈ ਸੀ?

(ਅ) ਕੀ ਕਿਸਾਨਾਂ ਨੂੰ ਉਪਰੋਕਤ ਜ਼ਮੀਨ ਦਾ ਮੁਆਵਜ਼ਾ ਦੇ ਦਿੱਤਾ ਗਿਆ ਹੈ, ਜੇਕਰ ਨਹੀਂ ਤਾਂ ਇਹ ਮੁਆਵਜ਼ਾ ਕਦੋਂ ਤੱਕ ਦਿੱਤਾ ਜਾਵੇਗਾ?

(ੲ) ਕੀ ਖਮਾਣੋਂ ਸ਼ਹਿਰ ਵਿੱਚ ਇਸ ਸੜਕ ਉੱਤੇ ਥਮਲਿਆਂ ਉੱਪਰ ਠੋਸ ਅਧਾਰ ਤੇ (ਏਲੀਵੇਟਿਡ ਰੋਡ) ਪੁਲ ਦੀ ਉਸਾਰੀ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਸ਼੍ਰੀਮਾਨ ਜੀ,

(ੳ) ਖਰੜ ਲੁਧਿਆਣਾ ਸੜਕ (ਐਨ.ਐਚ.-95) ਨੂੰ ਨੈਸ਼ਨਲ ਹਾਈਵੇ ਅਥਾਰਟੀ ਆਫ਼ ਇੰਡੀਆ, ਭਾਰਤ ਸਰਕਾਰ ਵਲੋਂ ਛੇ ਮਾਰਗੀ ਕਰਨ ਦਾ ਕੰਮ ਕੀਤਾ ਜਾ ਰਿਹਾ ਹੈ। ਪ੍ਰੋਜੈਕਟ ਡਾਇਰੈਕਟਰ, ਨੈਸ਼ਨਲ ਹਾਈਵੇ ਅਥਾਰਟੀ ਆਫ਼ ਇੰਡੀਆ, ਚੰਡੀਗੜ੍ਹ ਜੋ ਕਿ ਇਸ ਕੰਮ ਦੇ ਇੰਚਾਰਜ ਹਨ, ਨੇ ਸੂਚਿਤ ਕੀਤਾ ਹੈ ਕਿ ਜ਼ਿਲ੍ਹਾ ਫਤਹਿਗੜ੍ਹ ਸਾਹਿਬ ਵਿੱਚ ਕੁੱਲ 14 ਪਿੰਡਾਂ ਦੀ 106.60 ਏਕੜ ਅਤੇ ਜ਼ਿਲ੍ਹਾ ਲੁਧਿਆਣਾ ਵਿੱਚ ਪੈਂਦੇ 11 ਪਿੰਡਾਂ ਦੀ ਕੁੱਲ 134 ਏਕੜ ਜ਼ਮੀਨ ਹੇਠ ਲਿਖੇ ਅਨੁਸਾਰ ਐਕੁਆਇਰ ਕੀਤੀ ਗਈ ਹੈ :-

[ ਲੋਕ ਨਿਰਮਾਣ (ਭ ਤੇ ਮ) ਮੰਤਰੀ ]

| ਲੜੀ ਨੰ. | ਪਿੰਡ ਦਾ ਨਾਮ | ਐਕੁਆਇਰ ਕੀਤਾ ਰਕਬਾ | ਜ਼ਮੀਨ ਐਕੁਆਇਰ ਕਰਨ ਲਈ 3 ਏ ਨੋਟੀਫਿਕੇਸ਼ਨ ਦੀ ਮਿਤੀ | ਵਿਸ਼ੇਸ਼ ਕਥਨ |
|---|---|---|---|---|
| **ਜ਼ਿਲ੍ਹਾ ਫਤਹਿਗੜ੍ਹ ਸਾਹਿਬ** | | | | |
| 1 | ਮਾਨਪੁਰ | 43 ਕਨਾਲ 12 ਮਰਲੇ | 03.04.2014 | ਐਸ.ਡੀ.ਐਮ ਫਤਹਿਗੜ੍ਹ ਸਾਹਿਬ ਵਲੋਂ ਮਿਤੀ 23.06.2015 ਨੂੰ ਦਿੱਤੇ 169.29 ਕਰੋੜ ਰੁਪਏ ਦੇ ਅਵਾਰਡ ਨੂੰ ਐਨ.ਐਚ.ਏ. ਆਈ. ਦੇ ਮੁੱਖ ਦਫ਼ਤਰ ਨੂੰ ਮਨਜ਼ੂਰੀ ਹਿੱਤ ਭੇਜਿਆ ਗਿਆ ਹੈ। |
| 2 | ਪੋਹਲੋ ਮਾਜਰਾ | 54 ਬੀਘਾ 1 ਬੀਸਵਾ | | |
| 3 | ਸੰਘੋਲ | 116 ਕਨਾਲ 6 ਮਰਲੇ | | |
| 4 | ਮਹੇਸ਼ਪੁਰਾ | 5 ਕਨਾਲ 7 ਮਰਲੇ | | |
| 5 | ਰਾਣਵਾਂ | 122 ਕਨਾਲ 8 ਮਰਲੇ | | |
| 6 | ਮੰਡੇਰਾ | 59 ਕਨਾਲ | | |
| 7 | ਜਟਾਣਾ ਨੀਵਾਂ | 49 ਕਨਾਲ 18 ਮਰਲੇ | | |
| 8 | ਜਟਾਣਾ ਉੱਚਾ | 128 ਕਨਾਲ 5 ਮਰਲੇ | | |
| 9 | ਖੰਟ | 61 ਕਨਾਲ 13 ਮਰਲੇ | 03.04.2014 | ਐਸ.ਡੀ.ਐਮ ਫਤਹਿਗੜ੍ਹ ਸਾਹਿਬ ਵਲੋਂ ਅਵਾਰਡ ਤਿਆਰ ਕੀਤਾ ਜਾ ਰਿਹਾ ਹੈ। |
| 10 | ਖਮਾਣੋਂ ਖੁਰਦ | 9 ਕਨਾਲ 2 ਮਰਲੇ | | |
| 11 | ਖਮਾਣੋਂ ਕਲਾਂ | 58 ਕਨਾਲ 8 ਮਰਲੇ | 02.02.2015 | ਐਸ.ਡੀ.ਐਮ ਫਤਹਿਗੜ੍ਹ ਸਾਹਿਬ ਵਲੋਂ ਅਵਾਰਡ ਤਿਆਰ ਕੀਤਾ ਜਾ ਰਿਹਾ ਹੈ। |
| 12 | ਖਮਾਣੋਂ ਕਮਲੀ | 75 ਕਨਾਲ 5 ਮਰਲੇ | | |
| 13 | ਫਰੋਰ | 17 ਕਨਾਲ 5 ਮਰਲੇ | | |

| | | | | |
|---|---|---|---|---|
| 14 | ਲਖਨਪੁਰ | 16 ਕਨਾਲ 7 ਮਰਲੇ | | |

**ਕੁੱਲ ਰਕਬਾ 106.60 ਏਕੜ**

| ਲੜੀ ਨੰ. | ਪਿੰਡ ਦਾ ਨਾਮ | ਐਕੁਆਇਰ ਕੀਤਾ ਰਕਬਾ | ਜ਼ਮੀਨ ਐਕੁਆਇਰ ਕਰਨ ਲਈ 3 ਏ ਨੋਟੀਫਿਕੇਸ਼ਨ ਦੀ ਮਿਤੀ | ਵਿਸ਼ੇਸ਼ ਕਥਨ |
|---|---|---|---|---|
| **ਜ਼ਿਲ੍ਹਾ ਲੁਧਿਆਣਾ** | | | | |
| 1 | ਹੈਡੋਂ | 3459 ਮਰਲੇ | 03.04.2014 | ਐਨ.ਐਚ.ਏ.ਆਈ ਵਲੋਂ ਐਸ.ਡੀ.ਐਮ ਲੁਧਿਆਣਾ (ਪੱਛਮ) ਕੋਲ 147 ਕਰੋੜ ਰੁਪਏ ਦੀ ਰਾਸ਼ੀ ਜਮ੍ਹਾਂ ਕਰਵਾ ਦਿੱਤੀ ਗਈ ਹੈ। ਪੈਸਾ ਵੰਡਣ ਦੀ ਪ੍ਰਕ੍ਰਿਆ ਜਾਰੀ ਹੈ। |
| 2 | ਕੋਟਲਾ ਸਮਾਸਪੁਰ | 1248 ਮਰਲੇ | | |
| 3 | ਦਿਆਲਪੁਰ | 822 ਮਰਲੇ | | |
| 4 | ਸਮਰਾਲਾ | 6956 ਮਰਲੇ | | |
| 5 | ਛੋਲਾ | 1857 ਮਰਲੇ | | |
| 6 | ਘੁਲਾਲ | 1717 ਮਰਲੇ | | |
| 7 | ਲੱਦਾ | 2352 ਮਰਲੇ | 06.02.2015 | ਐਸ.ਡੀ.ਐਮ ਲੁਧਿਆਣਾ (ਪੱਛਮ) ਵਲੋਂ ਦਿੱਤੇ 54.82 ਕਰੋੜ ਰੁਪਏ ਦੇ ਅਵਾਰਡ ਨੂੰ ਐਨ.ਐਚ.ਏ.ਆਈ ਦੇ ਮੁੱਖ ਦਫ਼ਤਰ ਨੂੰ ਮਨਜ਼ੂਰੀ ਹਿੱਤ ਭੇਜਿਆ ਹੈ। |
| 8 | ਰਾਹਲੋਂ | 212 ਮਰਲੇ | | |
| 9 | ਬਿਜਲੀਪੁਰ | 211 ਮਰਲੇ | | |
| 10 | ਨੀਲੋਂ ਕਲਾਂ | 414 ਮਰਲੇ | | |
| 11 | ਲਾਲ ਕਲਾਂ | 2237 ਮਰਲੇ | | |

**ਕੁੱਲ ਰਕਬਾ 134 ਏਕੜ**

(ਅ) ਪ੍ਰੋਜੈਕਟ ਡਾਇਰੈਕਟਰ, ਨੈਸ਼ਨਲ ਹਾਈਵੇ ਅਥਾਰਟੀ ਆਫ਼ ਇੰਡੀਆ, ਚੰਡੀਗੜ੍ਹ ਜੋ ਕਿ ਇਸ ਕੰਮ ਦੇ ਇੰਚਾਰਜ ਹਨ, ਨੇ ਸੂਚਿਤ ਕੀਤਾ ਹੈ ਕਿ ਐਸ.ਡੀ.ਐਮ ਲੁਧਿਆਣਾ (ਪੱਛਮ) ਕੋਲ 6 ਪਿੰਡਾਂ ਦੇ ਅਵਾਰਡ ਦੀ 147 ਕਰੋੜ ਰੁਪਏ ਦੀ ਰਾਸ਼ੀ ਜਮ੍ਹਾਂ ਕਰਵਾ ਦਿੱਤੀ ਗਈ ਹੈ।

[ ਲੋਕ ਨਿਰਮਾਣ (ਭ ਤੇ ਮ) ਮੰਤਰੀ ]

- ਐਸ.ਡੀ.ਐਮ. ਲੁਧਿਆਣਾ (ਪੱਛਮ) ਦੇ ਦੱਸਣ ਮੁਤਾਬਿਕ ਪੈਸਾ ਵੰਡਣ ਦੀ ਪ੍ਰਕ੍ਰਿਆ ਜਾਰੀ ਹੈ ਅਤੇ ਲਗਭਗ 3 ਮਹੀਨਿਆਂ ਵਿੱਚ ਪੂਰੀ ਹੋ ਜਾਵੇਗੀ।
- ਬਾਕੀ ਰਹਿੰਦੇ 5 ਪਿੰਡਾਂ ਦਾ 54.82 ਕਰੋੜ ਰੁਪਏ ਦਾ ਅਵਾਰਡ ਐਨ.ਐਚ.ਏ.ਆਈ ਦੇ ਮੁੱਖ ਦਫ਼ਤਰ ਨੂੰ ਮਨਜ਼ੂਰੀ ਹਿੱਤ ਭੇਜਿਆ ਜਾ ਚੁੱਕਾ ਹੈ।
- ਜ਼ਿਲ੍ਹਾ ਫਤਹਿਗੜ੍ਹ ਸਾਹਿਬ ਵਿੱਚ 8 ਪਿੰਡਾਂ ਦਾ ਅਵਾਰਡ ਐਨ.ਐਚ.ਏ. ਆਈ ਦੇ ਮੁੱਖ ਦਫ਼ਤਰ ਨੂੰ ਮਨਜ਼ੂਰੀ ਹਿੱਤ ਭੇਜਿਆ ਹੈ।
- ਜ਼ਿਲ੍ਹਾ ਫਤਹਿਗੜ੍ਹ ਸਾਹਿਬ ਦੇ ਬਾਕੀ 6 ਪਿੰਡਾਂ ਦਾ ਅਵਾਰਡ ਐਸ.ਡੀ.ਐਮ ਫਤਹਿਗੜ੍ਹ ਸਾਹਿਬ ਵਲੋਂ ਅਜੇ ਦਿੱਤਾ ਜਾਣਾ ਹੈ। ਸਮਰੱਥ ਅਥਾਰਟੀ ਵਲੋਂ ਅਵਾਰਡ ਦੀ ਮਨਜ਼ੂਰੀ ਮਿਲਣ ਉਪਰੰਤ ਮੁਆਵਜ਼ੇ ਦੀ ਰਾਸ਼ੀ ਜਮ੍ਹਾਂ ਕਰਵਾ ਦਿੱਤੀ ਜਾਵੇਗੀ।

(ੲ) ਜੀ ਹਾਂ, ਖਮਾਣੋਂ ਸ਼ਹਿਰ ਵਿੱਚ 3 ਕਿਲੋਮੀਟਰ ਲੰਬਾ ਚਾਰ ਮਾਰਗੀ ਐਲੀਵੇਟਿਡ ਫਲਾਈਓਵਰ ਪਿੱਲਰਾਂ ਉੱਪਰ ਉਸਾਰੀ ਕੀਤੇ ਜਾਣ ਦੀ ਵਿਵਸਥਾ ਹੈ।

---

## ਮਗਨਰੇਗਾ ਸਕੀਮ ਅਧੀਨ ਕੰਮ ਕਰਨ ਵਾਲੇ ਮਜ਼ਦੂਰਾਂ ਨੂੰ ਪੇਮੈਂਟ ਕਰਨਾ

***2252. ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮਗਨਰੇਗਾ ਸਕੀਮ ਅਧੀਨ ਕੰਮ ਕਰਨ ਵਾਲੇ ਮਜ਼ਦੂਰਾਂ ਨੂੰ ਮਿਹਨਤਾਨੇ ਦੀ ਪੇਮੈਂਟ ਕਰਨ ਬਾਰੇ ਸਰਕਾਰ ਵੱਲੋਂ ਕੀ ਪਾਲਿਸੀ ਬਣਾਈ ਗਈ ਹੈ ਅਤੇ ਇਹ ਪੇਮੈਂਟ ਅਕਸਰ ਲੇਟ ਹੋਣ ਦੇ ਕੀ ਕਾਰਨ ਹਨ?

**ਸਰਦਾਰ ਸਿਕੰਦਰ ਸਿੰਘ ਮਲੂਕਾ :** ਸ਼੍ਰੀਮਾਨ ਜੀ, ਮਗਨਰੇਗਾ ਸਕੀਮ ਅਧੀਨ ਕੰਮ ਕਰਨ ਵਾਲੇ ਮਜ਼ਦੂਰਾਂ ਨੂੰ ਮਿਹਨਤਾਨੇ ਦੀ ਪੇਮੈਂਟ ਕਰਨ ਦੀ ਪਾਲਿਸੀ ਭਾਰਤ ਸਰਕਾਰ ਵੱਲੋਂ ਬਣਾਈ ਗਈ ਹੈ। ਇਸ ਅਧੀਨ ਵਿੱਤੀ ਸਾਲ 2013-14 ਵਿੱਚ ਪੇਮੈਂਟ ਕਰਨ ਲਈ ਈ.ਐਫ.ਐਮ.ਐਸ (ਇਲੈਕਟਰੌਨਿਕ ਫੰਡ ਮੈਨੇਜਮੈਂਟ ਸਿਸਟਮ) ਲਾਗੂ ਕੀਤਾ ਗਿਆ ਸੀ, ਜਿਸ ਰਾਹੀਂ ਰਾਜ ਪੱਧਰ ਤੋਂ ਮਿਹਨਤਾਨੇ ਦੀ ਅਦਾਇਗੀ ਸਿੱਧੇ ਲਾਭਪਾਤਰੀਆਂ ਦੇ ਖਾਤਿਆਂ ਵਿੱਚ ਕੀਤੀ

ਜਾਂਦੀ ਹੈ। ਜਿਸ ਨਾਲ ਸਕੀਮ ਵਿੱਚ ਪਾਰਦਰਸ਼ਤਾ ਵਧੀ ਹੈ।

ਮਗਨਰੇਗਾ ਅਧੀਨ ਪੇਮੈਂਟ ਲੇਟ ਹੋਣ ਦਾ ਮੁੱਖ ਕਾਰਨ ਭਾਰਤ ਸਰਕਾਰ ਵੱਲੋਂ ਰਾਜ ਨੂੰ ਸਮੇਂ ਸਿਰ ਫੰਡ ਜਾਰੀ ਨਾ ਹੋਣਾ ਹੈ। ਰਾਜ ਸਰਕਾਰ ਵੱਲੋਂ ਪੇਮੈਂਟ ਪ੍ਰਾਪਤ ਹੋਣ ਤੇ ਤੁਰੰਤ ਲਾਭਪਾਤਰੀਆਂ ਨੂੰ ਜਾਰੀ ਕਰ ਦਿੱਤੀ ਜਾਂਦੀ ਹੈ।

---

## ਲਾਂਡਰਾਂ ਤੋਂ ਅੰਬਾਲਾ ਤੱਕ ਬਾਬਾ ਬੰਦਾ ਸਿੰਘ ਬਹਾਦਰ ਮਾਰਗ ਉੱਤੇ ਡੀਵਾਈਡਰ ਪਾਉਣਾ

***2355. ਸਰਦਾਰ ਹਰਦਿਆਲ ਸਿੰਘ ਕੰਬੋਜ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਲਾਂਡਰਾਂ ਤੋਂ ਅੰਬਾਲਾ ਤੱਕ ਜਾਂਦੇ ਬਾਬਾ ਬੰਦਾ ਸਿੰਘ ਬਹਾਦਰ ਮਾਰਗ ਉੱਤੇ ਵਾਪਰ ਰਹੇ ਸੜਕੀ ਹਾਦਸਿਆਂ ਨੂੰ ਧਿਆਨ ਵਿੱਚ ਰੱਖਦੇ ਹੋਏ ਇਸ ਸੜਕ ਦੇ ਵਿਚਕਾਰ ਡੀਵਾਈਡਰ ਪਾਉਣ ਸਬੰਧੀ ਕੋਈ ਤਜਵੀਜ਼ ਸਰਕਾਰ ਦੇ ਅਧੀਨ ਹੈ; ਜੇਕਰ ਹੈ ਤਾਂ ਇਹ ਡੀਵਾਈਡਰ ਪਾਉਣ ਦਾ ਕੰਮ ਕਦੋਂ ਤੱਕ ਸ਼ੁਰੂ ਕਰ ਦਿੱਤਾ ਜਾਵੇਗਾ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਸ਼੍ਰੀਮਾਨ ਜੀ, ਖਰੜ-ਲਾਂਡਰਾਂ-ਬਨੂੜ-ਤੇਪਲਾ ਸੜਕ ਅਪ੍ਰੈਲ, 2015 ਵਿੱਚ ਭਾਰਤ ਸਰਕਾਰ ਦੇ ਸੜਕੀ ਆਵਾਜਾਈ ਅਤੇ ਪਰਿਵਾਹਨ ਮੰਤਰਾਲੇ ਵਲੋਂ ਨੈਸ਼ਨਲ ਹਾਈਵੇ (ਐਨ.ਐਚ-205 ਏ) ਘੋਸ਼ਿਤ ਕੀਤੀ ਗਈ ਹੈ ਅਤੇ ਇਸ ਦੀ ਲੰਬਾਈ 39.530 ਕਿਲੋਮੀਟਰ ਹੈ। ਇਹ ਮੌਜੂਦਾ ਸੜਕ ਖਰੜ ਤੋਂ ਲੈ ਕੇ ਭਾਗੋ ਮਾਜਰਾ ਤੱਕ (ਕਿਲੋਮੀਟਰ 0.0 ਤੋਂ 9.185) ਡੀਵਾਈਡਰ ਪਾ ਕੇ ਚਾਰ ਮਾਰਗੀ ਹੈ ਅਤੇ ਬਾਕੀ ਦਾ ਹਿੱਸਾ 12 ਮੀਟਰ ਚੌੜਾ ਹੈ। ਇਸ ਪੂਰੀ ਸੜਕ ਨੂੰ ਡੀਵਾਈਡਰ ਪਾ ਕੇ ਚਾਰ ਮਾਰਗੀ ਕਰਨ ਦੀ ਤਜਵੀਜ਼ ਵਿਚਾਰ ਅਧੀਨ ਹੈ ਅਤੇ ਇਸ ਲਈ ਪ੍ਰੋਜੈਕਟ ਰਿਪੋਰਟ ਤਿਆਰ ਕਰਨ ਹਿੱਤ ਕੰਸਲਟੈਂਟ ਨਿਯੁਕਤ ਕਰਨ ਲਈ ਟੈਂਡਰ ਮੰਗੇ ਗਏ ਹਨ। ਪ੍ਰੋਜੈਕਟ ਰਿਪੋਰਟ ਤਿਆਰ ਹੋਣ ਉਪਰੰਤ ਇਸ ਨੂੰ ਭਾਰਤ ਸਰਕਾਰ ਨੂੰ ਪ੍ਰਵਾਨਗੀ ਹਿੱਤ ਭੇਜਿਆ ਜਾਵੇਗਾ ਅਤੇ ਪ੍ਰਵਾਨਗੀ ਮਿਲਣ ਉਪਰੰਤ ਇਸ ਕੰਮ ਨੂੰ ਹੱਥ ਵਿੱਚ ਲੈਣ ਲਈ ਟੈਂਡਰ ਦੀ ਪ੍ਰਕ੍ਰਿਆ ਸ਼ੁਰੂ ਕੀਤੀ ਜਾਵੇਗੀ।

---

## UNSTARRED QUESTIONS AND ANSWERS

**ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 232****

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

---

### ਬੜਬਰ ਲਿੰਕ ਡਰੇਨ ਦੀ ਸਫ਼ਾਈ ਕਰਨਾ

**233. ਸਰਦਾਰ ਕੇਵਲ ਸਿੰਘ ਢਿੱਲੋਂ :** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਕੀ ਸਰਕਾਰ ਦੀ ਬੜਬਰ ਲਿੰਕ ਡਰੇਨ ਦੀ ਸਫ਼ਾਈ ਕਰਵਾਉਣ ਦੀ ਕੋਈ ਤਜਵੀਜ਼ ਹੈ; ਜੇਕਰ ਹੈ ਤਾਂ ਇਸ ਲਈ ਕਿੰਨੇ ਫੰਡ ਰੱਖੇ ਗਏ ਹਨ;

(ਅ) ਕੀ ਸਰਕਾਰ ਬੜਬਰ ਲਿੰਕ ਡਰੇਨ ਨੂੰ ਹਰੀਗੜ੍ਹ ਤੋਂ ਅੱਗੇ ਬਣਾਉਣ ਦਾ ਵਿਚਾਰ ਰੱਖਦੀ ਹੈ; ਜੇਕਰ ਰੱਖਦੀ ਹੈ ਤਾਂ ਇਸ ਦਾ ਕੰਮ ਕਦੋਂ ਤੱਕ ਸ਼ੁਰੂ ਕਰ ਦਿੱਤਾ ਜਾਵੇਗਾ;

(ੲ) ਕੀ ਇਸ ਸਾਲ ਬਰਸਾਤੀ ਪਾਣੀ ਦੀ ਨਿਕਾਸੀ ਲਈ ਸਰਕਾਰ ਵੱਲੋਂ ਕੋਈ ਪ੍ਰਬੰਧ ਕੀਤੇ ਗਏ ਹਨ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ :** (ੳ) ਨਹੀਂ ਜੀ।

(ਅ) ਜੀ ਹਾਂ, ਸਰਕਾਰ ਬੜਬਰ ਲਿੰਕ ਡਰੇਨ ਨੂੰ ਹਰੀਗੜ੍ਹ ਤੋਂ ਅੱਗੇ ਬਣਾਉਣ ਦਾ ਵਿਚਾਰ ਰੱਖਦੀ ਹੈ। ਇਸ ਸਬੰਧੀ ਜ਼ਮੀਨ ਗ੍ਰਹਿਣ ਕਰਨ ਦੀ ਕਾਰਵਾਈ ਚੱਲ ਰਹੀ ਹੈ। ਜ਼ਮੀਨ ਗ੍ਰਹਿਣ ਹੋਣ ਉਪਰੰਤ ਬੜਬਰ ਲਿੰਕ ਡਰੇਨ ਨੂੰ ਪਿੰਡ ਹਰੀਗੜ੍ਹ ਤੋਂ ਅੱਗੇ ਬਣਾ ਦਿੱਤਾ ਜਾਵੇਗਾ।

(ੲ) ਜੀ ਹਾਂ, ਇਸ ਸਾਲ ਬਰਸਾਤੀ ਪਾਣੀ ਦੀ ਨਿਕਾਸੀ ਲਈ ਸਰਕਾਰ ਵੱਲੋਂ 7.00 ਲੱਖ ਰੁਪਏ ਦੇ ਫੰਡਜ਼ ਰੱਖੇ ਗਏ ਹਨ।

---

### ਬਰਨਾਲਾ ਵਿਖੇ ਸੀਵਰੇਜ ਪਲਾਂਟ ਲਗਾਉਣਾ

**234. ਸਰਦਾਰ ਕੇਵਲ ਸਿੰਘ ਢਿੱਲੋਂ:** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਉਪ ਮੁੱਖ ਮੰਤਰੀ ਵੱਲੋਂ ਜਨਵਰੀ, 2016 ਵਿੱਚ ਬਰਨਾਲਾ ਸ਼ਹਿਰ ਅੰਦਰ 85 ਕਰੋੜ ਰੁਪਏ ਨਾਲ 100% ਸੀਵਰੇਜ ਸੁਵਿਧਾ

---

*Reply to this Unstarred Question No. 232 has not been received till 12.10.2016 i.e. the date on which this Debates was sent to the Press for final printing.

ਅਤੇ ਸੀਵਰੇਜ ਪਲਾਂਟ ਲਗਾਉਣ ਸਬੰਧੀ ਜੋ ਨੀਂਹ ਪੱਥਰ ਰੱਖਿਆ ਗਿਆ ਸੀ, ਦੀ ਰਾਸ਼ੀ ਕਦੋਂ ਦਿੱਤੀ ਜਾਵੇਗੀ ਅਤੇ ਇਸ ਕੰਮ ਦਾ ਟੈਂਡਰ ਕਦੋਂ ਜਾਰੀ ਹੋ ਰਿਹਾ ਹੈ?

**ਸ਼੍ਰੀ ਅਨਿਲ ਜੋਸ਼ੀ :** ਬਰਨਾਲਾ ਸ਼ਹਿਰ ਵਿੱਚ ਵਾਟਰ ਸਪਲਾਈ ਅਤੇ ਸੀਵਰੇਜ ਲਈ ਪੰਜਾਬ ਸਰਕਾਰ ਵੱਲੋਂ ਪੰਜਾਬ ਇੰਫ੍ਰਾਸਟ੍ਰਕਚਰ ਡਿਵੈਲਪਮੈਂਟ ਬੋਰਡ ਰਾਹੀਂ ਅਰਬਨ ਮਿਸ਼ਨ ਸਕੀਮ ਵਿਰੁੱਧ 58.64 ਕਰੋੜ ਰੁਪਏ ਦੀ ਪ੍ਰਵਾਨਗੀ ਦਿੱਤੀ ਗਈ ਹੈ। ਇਸ ਸਕੀਮ ਦੇ ਤਹਿਤ ਸ਼ਹਿਰ ਦੇ ਕੁਝ ਹਿੱਸੇ ਵਿੱਚ ਸੀਵਰੇਜ ਵਿਛਾਉਣ ਦਾ ਕੰਮ ਲਾਗਤ 35.38 ਕਰੋੜ ਰੁਪਏ (ਵਾਟਰ ਸਪਲਾਈ-2.19 ਕਰੋੜ ਰੁਪਏ ਅਤੇ ਸੀਵਰੇਜ-33.19 ਕਰੋੜ ਰੁਪਏ) ਅਲਾਟ ਕੀਤੇ ਜਾਣ ਉਪਰੰਤ ਸ਼ੁਰੂ ਕੀਤਾ ਜਾ ਚੁੱਕਾ ਹੈ।

ਬਰਨਾਲਾ ਸ਼ਹਿਰ ਵਿੱਚ 100% ਵਾਟਰ ਸਪਲਾਈ, ਸੀਵਰੇਜ ਅਤੇ ਸੀਵੇਜ ਟਰੀਟਮੈਂਟ ਪਲਾਂਟ ਲਗਾਉਣ ਲਈ ਅਟੱਲ ਮਿਸ਼ਨ ਫ਼ਾਰ ਰੀਜੁਵੀਨੇਸ਼ਨ ਐਂਡ ਅਰਬਨ ਟ੍ਰਾਂਸਫਾਰਮੇਸ਼ਨ (AMRUT) ਸਕੀਮ ਅਧੀਨ ਵੀ ਹੇਠ ਲਿਖੇ ਅਨੁਸਾਰ ਪ੍ਰਵਾਨ ਹੋਈ ਹੈ:

| **ਵਿਵਰਣ** | **ਕੁੱਲ** |
|---|---|
| ਵਾਟਰ ਸਪਲਾਈ | 14.84 ਕਰੋੜ ਰੁਪਏ |
| ਸੀਵਰੇਜ ਅਤੇ ਸੀਵੇਜ ਟਰੀਟਮੈਂਟ ਪਲਾਂਟ | 104.82 ਕਰੋੜ ਰੁਪਏ |

ਇਸ ਸਕੀਮ ਦੇ ਫੰਡ ਪੰਜ ਸਾਲਾਂ ਵਿੱਚ (ਸਾਲ 2015-16 ਤੋਂ 2020) ਜਾਰੀ ਹੋਣਗੇ। ਭਾਰਤ ਸਰਕਾਰ ਦੇ ਹਿੱਸੇ ਵਜੋਂ ਸਾਲ 2015-16 ਲਈ ਸਟੇਟ ਐਨੂਅਲ ਐਕਸ਼ਨ ਪਲਾਨ ਅਧੀਨ ਹੇਠ ਲਿਖੇ ਫੰਡ ਪ੍ਰਵਾਨ ਹਨ:

| **ਵਿਵਰਣ** | **ਭਾਰਤ ਸਰਕਾਰ ਦਾ ਹਿੱਸਾ** |
|---|---|
| ਵਾਟਰ ਸਪਲਾਈ | 2.41 ਕਰੋੜ |
| ਸੀਵਰੇਜ ਅਤੇ ਸੀਵੇਜ ਟਰੀਟਮੈਂਟ ਪਲਾਂਟ | 20.67 ਕਰੋੜ |

ਭਾਰਤ ਸਰਕਾਰ ਵੱਲੋਂ ਆਪਣੇ ਹਿੱਸੇ ਦੇ ਫੰਡਾਂ ਵਿੱਚੋਂ 4.61 ਕਰੋੜ ਰੁਪਏ ਬਤੌਰ ਪਹਿਲੀ ਕਿਸ਼ਤ ਵਜੋਂ 20% ਪੰਜਾਬ ਸਰਕਾਰ ਨੂੰ ਪ੍ਰਾਪਤ ਹੋ ਗਈ ਹੈ।

ਸੀਵੇਜ ਟਰੀਟਮੈਂਟ ਪਲਾਂਟ ਲਈ ਭੌਂ ਦਾ ਪ੍ਰਬੰਧ ਹੋਣ ਉਪਰੰਤ ਅਤੇ ਇਸ ਸਕੀਮ ਦੀ ਡਿਟੇਲ ਪ੍ਰੋਜੈਕਟ ਰਿਪੋਰਟ ਪ੍ਰਵਾਨ ਹੋਣ ਤੇ AMRUT ਸਕੀਮ ਅਧੀਨ ਬਾਕੀ ਕੰਮ ਕੀਤਾ ਜਾਵੇਗਾ।

---

## ਸੜਕਾਂ ਤੇ ਪ੍ਰੀਮਿਕਸ ਪਾਉਣਾ

**235. ਸਰਦਾਰ ਕੇਵਲ ਸਿੰਘ ਢਿੱਲੋਂ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਬਰਨਾਲਾ ਸ਼ਹਿਰ ਵਿਚ ਧਨੌਲਾ, ਹੰਢਿਆਇਆ, ਰਾਮਬਾਗ, ਪੱਤੀ ਸੇਖਾਂ ਸੜਕਾਂ ਤੇ ਪਹਿਲਾਂ ਕਦੋਂ ਪ੍ਰੀਮਿਕਸ ਪਾਇਆ ਗਿਆ ਸੀ ਅਤੇ ਇਨ੍ਹਾਂ ਦੀ ਮਿਆਦ ਕਿੰਨੀ ਸੀ ;

(ਅ) ਜੇਕਰ ਉਪਰੋਕਤ ਸੜਕਾਂ ਤੇ ਪਾਏ ਪ੍ਰੀਮਿਕਸ ਦੀ ਮਿਆਦ ਪੂਰੀ ਹੋ ਗਈ ਹੈ ਤਾਂ ਸਰਕਾਰ ਇਥੇ ਪ੍ਰੀਮਿਕਸ ਕਦੋਂ ਤੱਕ ਪਾਵੇਗੀ ਇਸ ਵਾਸਤੇ ਕਿੰਨੇ ਫੰਡ ਮੁੱਹਈਆ ਕਰਵਾਏ ਜਾ ਰਹੇ ਹਨ ?

**ਸ਼੍ਰੀ ਅਨਿਲ ਜੋਸ਼ੀ :** ਸ਼੍ਰੀਮਾਨ ਜੀ,

**ਧਨੌਲਾ ਰੋਡ ਅਤੇ ਰਾਮ ਬਾਗ ਰੋਡ:-** (ੳ) ਬਰਨਾਲਾ ਸ਼ਹਿਰ ਅੰਦਰ ਰਾਮ ਬਾਗ ਰੋਡ ਅਤੇ ਧਨੌਲਾ ਰੋਡ ਉਪਰ 5 ਸਾਲ ਤੋਂ ਵੱਧ ਸਮਾਂ ਪਹਿਲਾਂ ਪ੍ਰੀਮਿਕਸ ਪਾਇਆ ਗਿਆ ਸੀ। ਇਨ੍ਹਾਂ ਸੜਕਾਂ ਦੇ ਪ੍ਰੀਮਿਕਸ ਕੰਮ ਦੀ ਮਿਆਦ 5 ਸਾਲ ਹੈ, ਜੋ ਹੁਣ ਪੂਰੀ ਹੋ ਚੁੱਕੀ ਹੈ।

(ਅ) ਰਾਮ ਬਾਗ ਰੋਡ ਅਤੇ ਧਨੌਲਾ ਰੋਡ ਤੇ ਪ੍ਰੀਮਿਕਸ ਪਾਉਣ ਲਈ ਟੈਂਡਰ ਪ੍ਰਾਪਤ ਕੀਤੇ ਜਾ ਚੁੱਕੇ ਹਨ। ਇਹ ਕੰਮ ਤਿੰਨ ਮਹੀਨੇ ਦੇ ਅੰਦਰ ਕਰ ਦਿੱਤੇ ਜਾਣਗੇ। ਸਰਕਾਰ ਵਲੋਂ ਧਨੌਲਾ ਰੋਡ ਲਈ 242.00 ਲੱਖ ਰੁਪਏ ਅਤੇ ਰਾਮ ਬਾਗ ਰੋਡ ਲਈ 29.33 ਲੱਖ ਰੁਪਏ ਮਨਜੂਰ ਕੀਤੇ ਗਏ ਹਨ।

**ਪੱਤੀ ਸੇਖਾਂ ਰੋਡ ਅਤੇ ਹੰਢਿਆਇਆ ਰੋਡ :-**

ਇਹ ਸੜਕਾਂ ਨਗਰ ਕੌਂਸਲ, ਬਰਨਾਲਾ ਦੀ ਹਦੂਦ ਅਧੀਨ ਨਹੀਂ ਹਨ।

---

## ਚੌਕੀਦਾਰਾਂ ਨੂੰ ਮਿਹਨਤਾਨਾ/ ਪੈਨਸ਼ਨ ਦੇਣਾ

**236. ਸਰਦਾਰ ਕੇਵਲ ਸਿੰਘ ਢਿੱਲੋਂ :** ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਸਰਕਾਰ ਵੱਲੋਂ ਪੇਂਡੂ ਚੌਕੀਦਾਰਾਂ ਨੂੰ ਪ੍ਰਤੀ ਮਹੀਨਾ ਕਿੰਨਾ ਮਿਹਨਤਾਨਾ ਦਿੱਤਾ ਜਾਂਦਾ ਹੈ?

(ਅ) 60 ਸਾਲ ਦੀ ਉਮਰ ਤੋਂ ਬਾਅਦ ਉਨ੍ਹਾਂ ਨੂੰ ਮਹੀਨਾਵਾਰ ਕਿੰਨੀ ਪੈਨਸ਼ਨ ਦਿੱਤੀ ਜਾਂਦੀ ਹੈ ਅਤੇ ਸਰਕਾਰ ਵੱਲੋਂ ਉਨ੍ਹਾਂ ਨੂੰ ਵਰਦੀ, ਬੂਟ ਆਦਿ ਹੋਰ ਕੀ ਕੀ ਸਹੂਲਤਾਂ ਮੁਹੱਈਆ ਕਰਵਾਈਆਂ ਜਾਂਦੀਆਂ ਹਨ?

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸ਼੍ਰੀਮਾਨ ਜੀ, (ੳ) ਪੇਂਡੂ ਚੌਕੀਦਾਰਾਂ ਨੂੰ 800/- ਰੁਪਏ ਪ੍ਰਤੀ ਮਹੀਨਾ ਮਾਣਭੱਤਾ ਦਿੱਤਾ ਜਾਂਦਾ ਹੈ ਜੋ ਕਿ ਮਿਤੀ 1.7.2015 ਤੋਂ ਨੋਟੀਫਿਕੇਸ਼ਨ ਨੰ: G.S.R.50/P.A.4/ 1972/S.39-A/Amd.(12)/ 2015 ਮਿਤੀ 10.9.2015 ਰਾਹੀਂ 1000/- ਰੁਪਏ ਕੀਤਾ ਗਿਆ ਹੈ।

(ਅ) ਨਹੀਂ ਜੀ। ਅਜਿਹਾ ਕੋਈ ਲਾਭ ਨਹੀਂ ਦਿੱਤਾ ਜਾਂਦਾ।

---

## ਅਧਿਆਪਕਾਂ ਦੀਆਂ ਖਾਲੀ ਅਸਾਮੀਆਂ ਭਰਨਾ

**246. ਸ਼੍ਰੀ ਰਜਨੀਸ਼ ਕੁਮਾਰ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਤਹਿਸੀਲ ਮੁਕੇਰੀਆਂ, ਜ਼ਿਲ੍ਹਾ ਹੁਸ਼ਿਆਰਪੁਰ ਅਤੇ ਜ਼ਿਲ੍ਹਾ ਐਸ.ਏ.ਐਸ. ਨਗਰ ਵਿਖੇ ਸਰਕਾਰੀ ਪ੍ਰਾਇਮਰੀ ਸਕੂਲਾਂ ਵਿੱਚ ਕਲਾਸ-ਵਾਰ ਕੁੱਲ ਕਿੰਨੇ ਬੱਚੇ ਅਤੇ ਅਧਿਆਪਕ ਹਨ, ਉਕਤ ਸਕੂਲਾਂ ਵਿੱਚ ਅਧਿਆਪਕਾਂ ਦੀਆਂ ਬਲਾਕ-ਵਾਰ ਅਤੇ ਸਕੂਲ-ਵਾਰ ਖਾਲੀ ਅਸਾਮੀਆਂ ਦਾ ਵੇਰਵਾ ਦਿੱਤਾ ਜਾਵੇ ਅਤੇ ਉਕਤ ਅਸਾਮੀਆਂ ਨੂੰ ਕਦੋਂ ਤੱਕ ਭਰ ਲਏ ਜਾਣ ਦੀ ਸੰਭਾਵਨਾ ਹੈ;

(ਅ) ਉਪਰੋਕਤ ਵਰਣਿਤ ਜ਼ਿਲ੍ਹਿਆਂ ਦੇ ਹਾਈ ਸਕੂਲਾਂ ਵਿੱਚ ਐਸ.ਐਸ. ਅਧਿਆਪਕਾਂ ਦੀਆਂ ਬਲਾਕ-ਵਾਰ ਮਨਜ਼ੂਰਸ਼ੁਦਾ ਅਸਾਮੀਆਂ ਕਿੰਨੀਆਂ ਹਨ ਅਤੇ ਖਾਲੀ ਅਸਾਮੀਆਂ ਨੂੰ ਕਦੋਂ ਤੱਕ ਭਰ ਦਿੱਤੇ ਜਾਣ ਦੀ ਸੰਭਾਵਨਾ ਹੈ।

(ੲ) ਤਹਿਸੀਲ ਮੁਕੇਰੀਆਂ ਦੇ ਸਰਕਾਰੀ ਹਾਈ ਸਕੂਲ, ਜੰਡਵਾਲ ਵਿੱਚ ਕੁੱਲ ਕਿੰਨੀਆਂ ਅਸਾਮੀਆਂ ਵਿੱਚੋਂ ਕਿੰਨੀਆਂ ਅਸਾਮੀਆਂ ਖਾਲੀ ਹਨ।

(ਸ) ਕੀ ਇਹ ਵੀ ਠੀਕ ਹੈ ਕਿ ਭਾਗ (ੲ) ਵਿੱਚ ਵਰਣਿਤ ਸਕੂਲ ਵਿੱਚ ਪ੍ਰਿੰਸੀਪਲ ਦੀ ਅਸਾਮੀ ਵੀ ਖਾਲੀ ਪਈ ਹੈ; ਜੇਕਰ ਅਜਿਹਾ ਹੋਵੇ ਤਾਂ ਇਹ ਅਸਾਮੀ ਕਦੋਂ ਤੱਕ ਭਰ ਦਿੱਤੀ ਜਾਵੇਗੀ?

**ਡਾਕਟਰ ਦਲਜੀਤ ਸਿੰਘ ਚੀਮਾ :** ਸ਼੍ਰੀਮਾਨ ਜੀ,

(ੳ) ਤਹਿਸੀਲ ਮੁਕੇਰੀਆਂ ਜ਼ਿਲ੍ਹਾ ਹੁਸ਼ਿਆਰਪੁਰ ਅਤੇ ਜ਼ਿਲ੍ਹਾ ਐਸ.ਏ.ਐਸ. ਨਗਰ ਵਿੱਚ ਸਰਕਾਰੀ ਪ੍ਰਾਇਮਰੀ ਸਕੂਲਾਂ ਵਿੱਚ ਕਲਾਸ-ਵਾਰ ਬੱਚਿਆਂ ਅਤੇ ਅਧਿਆਪਕਾਂ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ :

**ਤਹਿਸੀਲ ਮੁਕੇਰੀਆਂ, ਜ਼ਿਲ੍ਹਾ ਹੁਸ਼ਿਆਰਪੁਰ**

| ਕਲਾਸ ਪਹਿਲੀ | ਕਲਾਸ ਦੂਜੀ | ਕਲਾਸ ਤੀਸਰੀ | ਕਲਾਸ ਚੌਥੀ | ਕਲਾਸ ਪੰਜਵੀਂ | ਬੱਚਿਆਂ ਦੀ ਕੁੱਲ ਗਿਣਤੀ | ਅਧਿਆਪਕਾਂ ਦੀ ਕੁੱਲ ਗਿਣਤੀ |
|---|---|---|---|---|---|---|
| 1994 | 2097 | 2179 | 2414 | 2548 | 11232 | 736 |

**ਜ਼ਿਲ੍ਹਾ ਐਸ.ਏ.ਐਸ. ਨਗਰ**

| ਕਲਾਸ ਪਹਿਲੀ | ਕਲਾਸ ਦੂਜੀ | ਕਲਾਸ ਤੀਸਰੀ | ਕਲਾਸ ਚੌਥੀ | ਕਲਾਸ ਪੰਜਵੀਂ | ਬੱਚਿਆਂ ਦੀ ਕੁੱਲ ਗਿਣਤੀ | ਅਧਿਆਪਕਾਂ ਦੀ ਕੁੱਲ ਗਿਣਤੀ |
|---|---|---|---|---|---|---|
| 7747 | 7019 | 6526 | 6365 | 6214 | 33871 | 1315 |

ਇਨ੍ਹਾਂ ਸਕੂਲਾਂ ਵਿੱਚ ਅਧਿਆਪਕਾਂ ਦੀਆਂ ਬਲਾਕ ਵਾਰ ਅਤੇ ਸਕੂਲ-ਵਾਰ ਖਾਲੀ ਅਸਾਮੀਆਂ ਦਾ ਵੇਰਵਾ ਅਨੁਲੱਗ 'ੳ'* ਤੇ ਹੈ।

ਈ.ਟੀ.ਟੀ. ਦੀਆਂ 4500 ਅਸਾਮੀਆਂ ਨੂੰ ਭਰਨ ਲਈ ਵਿਗਿਆਪਨ ਦਿੱਤਾ ਹੋਇਆ ਹੈ। ਛੇਤੀ ਭਰਨ ਦਾ ਮਾਮਲਾ ਵਿਚਾਰ ਅਧੀਨ ਹੈ।

(ਅ) ਜ਼ਿਲ੍ਹਾ ਹੁਸ਼ਿਆਰਪੁਰ ਅਤੇ ਜ਼ਿਲ੍ਹਾ ਐਸ.ਏ.ਐਸ. ਨਗਰ ਵਿਖੇ ਹਾਈ ਸਕੂਲਾਂ ਵਿੱਚ ਐਸ.ਐਸ ਅਧਿਆਪਕਾਂ ਦੀਆਂ ਬਲਾਕ-ਵਾਰ ਮਨਜ਼ੂਰਸ਼ੁਦਾ ਅਸਾਮੀਆਂ ਦੀ ਗਿਣਤੀ ਅਨੁਲੱਗ 'ਅ' ਤੇ ਹੈ ਜੀ। ਸਿੱਧੀ ਭਰਤੀ ਦੇ ਕੋਟੇ ਦੀਆਂ 1500 ਅਸਾਮੀਆਂ ਭਰਨ ਲਈ ਮਿਤੀ 20.11.2015 ਨੂੰ ਇਸ਼ਤਿਹਾਰ ਦਿੱਤਾ ਜਾ ਚੁੱਕਾ ਹੈ। ਇਨ੍ਹਾਂ ਅਸਾਮੀਆਂ ਨੂੰ ਛੇਤੀ ਭਰਨ ਦਾ ਮਾਮਲਾ ਵਿਚਾਰ ਅਧੀਨ ਹੈ।

(ੲ) ਤਹਿਸੀਲ ਮੁਕੇਰੀਆਂ ਦੇ ਸਰਕਾਰੀ ਹਾਈ ਸਕੂਲ ਜੰਡਵਾਲ ਵਿੱਚ ਕੁੱਲ 22 ਅਸਾਮੀਆਂ ਮਨਜ਼ੂਰਸ਼ੁਦਾ ਹਨ, ਜਿਨ੍ਹਾਂ ਵਿੱਚੋਂ 4 ਅਸਾਮੀਆਂ ਖਾਲੀ ਹਨ।

** ** Placed in the Revisor Branch.

(ਸ) ਸਰਕਾਰੀ ਹਾਈ ਸਕੂਲ ਜੰਡਵਾਲ ਵਿਖੇ ਪ੍ਰਿੰਸੀਪਲ ਦੀ ਕੋਈ ਅਸਾਮੀ ਮਨਜ਼ੂਰ ਨਹੀਂ ਹੈ। ਇਹ ਹਾਈ ਸਕੂਲ ਹੋਣ ਕਾਰਨ ਇੱਥੇ ਮੁੱਖ ਅਧਿਆਪਕ ਦੀ ਅਸਾਮੀ ਮਨਜ਼ੂਰ ਹੈ ਜੋ ਕਿ ਖਾਲੀ ਹੈ। ਮੁੱਖ ਅਧਿਆਪਕ ਦੀ ਇਸ ਸਕੂਲ ਦੀ ਅਸਾਮੀ ਤਰੱਕੀ ਰਾਹੀਂ ਛੇਤੀ ਹੀ ਭਰ ਦਿੱਤੀ ਜਾਵੇਗੀ।

**ਅਨੁਲੱਗ 'ਅ'**

**ਹਾਈ ਸਕੂਲਾਂ ਵਿੱਚ ਐਸ.ਐਸ. ਅਧਿਆਪਕਾਂ ਦੀਆਂ ਬਲਾਕ-ਵਾਰ ਮਨਜ਼ੂਰਸ਼ੁਦਾ ਅਸਾਮੀਆਂ ਦੀ ਗਿਣਤੀ:**

**ਜ਼ਿਲ੍ਹਾ ਹੁਸ਼ਿਆਰਪੁਰ**

| ਲੜੀ ਨੰ: | ਬਲਾਕ ਦਾ ਨਾਂ | ਅਸਾਮੀਆਂ ਦੀ ਗਿਣਤੀ | ਰਮਸਾ ਅਧੀਨ |
|---|---|---|---|
| 1 | ਹੁਸ਼ਿਆਰਪੁਰ 1 ਏ | 24 | |
| 2 | ਹੁਸ਼ਿਆਰਪੁਰ 1 ਬੀ | 16 | |
| 3 | ਹੁਸ਼ਿਆਰਪੁਰ 2 ਏ | 34 | |
| 4 | ਹੁਸ਼ਿਆਰਪੁਰ 2 ਬੀ | 22 | |
| 5 | ਮਾਹਿਲਪੁਰ 1 | 08 | |
| 6 | ਮਾਹਿਲਪੁਰ 2 | 14 | |
| 7 | ਗੜ੍ਹਸ਼ੰਕਰ 1 | 18 | |
| 8 | ਗੜ੍ਹਸ਼ੰਕਰ 2 | 22 | |
| 9 | ਦਸੂਹਾ 1 | 21 | |
| 10 | ਦਸੂਹਾ 2 | 13 | |
| 11 | ਟਾਂਡਾ 1 | 04 | |
| 12 | ਟਾਂਡਾ 2 | 15 | |
| 13 | ਬੱਲੋਵਾਲ | 11 | |
| 14 | ਹਾਜੀਪੁਰ | 06 | 2 |

[ ਸਿੱਖਿਆ ਮੰਤਰੀ ]

| | | | |
|---|---|---|---|
| 15 | ਮੁਕੇਰੀਆਂ 1 | 06 | 1 |
| 16 | ਮੁਕੇਰੀਆਂ 2 | 35 | 2 |
| 17 | ਤਲਵਾੜਾ | 27 | 3 |
| 18 | ਭੂੰਗਾ 1 | 16 | |
| 19 | ਭੂੰਗਾ 2 | 24 | |
| | **ਕੁੱਲ ਜੋੜ** | **336** | **8** |

**ਜ਼ਿਲ੍ਹਾ ਐਸ.ਏ.ਐਸ. ਨਗਰ**

| **ਲੜੀ ਨੰ:** | **ਬਲਾਕ ਦਾ ਨਾਂ** | **ਅਸਾਮੀਆਂ ਦੀ ਗਿਣਤੀ** | **ਰਮਸਾ ਅਧੀਨ** |
|---|---|---|---|
| 1 | ਡੇਰਾਬੱਸੀ 1 | 34 | 2 |
| 2 | ਡੇਰਾਬੱਸੀ 2 | 27 | 1 |
| 3 | ਬਨੂੰੜ | 13 | |
| 4 | ਖਰੜ 1 | 40 | 4 |
| 5 | ਖਰੜ 2 | 22 | |
| 6 | ਖਰੜ 3 | 21 | 2 |
| 7 | ਕੁਰਾਲੀ | 04 | |
| 8 | ਮਾਜਰੀ | 16 | 1 |
| | ਕੁੱਲ ਜੋੜ | 177 | 10 |

---

**ਡੀ.ਸੀ. ਦਫ਼ਤਰ ਹੁਸ਼ਿਆਰਪੁਰ ਵਿਖੇ ਖਾਲੀ ਅਸਾਮੀਆਂ**

**247. ਸ਼੍ਰੀ ਰਜਨੀਸ਼ ਕੁਮਾਰ:** ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਡੀ.ਸੀ. ਦਫ਼ਤਰ, ਹੁਸ਼ਿਆਰਪੁਰ ਵਿਖੇ ਸ਼੍ਰੇਣੀ ਵਾਰ ਕੁੱਲ ਕਿੰਨੀਆਂ ਅਸਾਮੀਆਂ ਮਨਜ਼ੂਰਸ਼ੁਦਾ ਹਨ ਅਤੇ ਕਿੰਨੀਆਂ ਅਸਾਮੀਆਂ ਖਾਲੀ ਪਈਆਂ ਹਨ?

**ਸਰਦਾਰ ਬਿਕਰਮ ਸਿੰਘ ਮਜੀਠੀਆ :** ਡਿਪਟੀ ਕਮਿਸ਼ਨਰ, ਹੁਸ਼ਿਆਰਪੁਰ ਦੇ ਦਫ਼ਤਰ ਵਿੱਚ 194 ਮਨਜ਼ੂਰਸ਼ੁਦਾ ਅਸਾਮੀਆਂ ਹਨ, ਜਿਨ੍ਹਾਂ

ਵਿੱਚੋਂ 46 ਅਸਾਮੀਆਂ ਖਾਲੀ ਹਨ, ਜਿਨ੍ਹਾਂ ਦੇ ਵੇਰਵੇ ਹੇਠ ਅਨੁਸਾਰ ਹਨ:

| **ਅਸਾਮੀਆਂ ਦਾ ਨਾਮ** | **ਮਨਜ਼ੂਰਸ਼ੁਦਾ ਅਸਾਮੀਆਂ** | **ਖਾਲੀ ਅਸਾਮੀਆਂ ਦੀ ਗਿਣਤੀ** |
|---|---|---|
| ਸੁਪਰਡੰਟ ਗਰੇਡ-1 | 01 | ਨਿੱਲ |
| ਸੁਪਰਡੰਟ ਗਰੇਡ-2 | 05 | 02 |
| ਸੀਨੀਅਰ ਸਹਾਇਕ | 26 | 02 |
| ਕਲਰਕ | 148 | 39 |
| ਨਿੱਜੀ ਸਹਾਇਕ | 01 | 01 |
| ਸੀਨੀਅਰ ਸਕੇਲ ਸਟੈਨੋਗ੍ਰਾਫਰ | 01 | ਨਿੱਲ |
| ਸਟੈਨੋ-ਟਾਈਪਿਸਟ | 12 | 02 |
| **ਕੁੱਲ** | **194** | **46** |

---

## ਟੀ.ਈ.ਟੀ. ਪਾਸ ਅਧਿਆਪਕਾਂ ਨੂੰ ਬੇਸਿਕ ਤਨਖਾਹ ਦੇਣ ਬਾਰੇ

**248. ਸ਼੍ਰੀ ਰਜਨੀਸ਼ ਕੁਮਾਰ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਕੀ ਇਹ ਠੀਕ ਹੈ ਕਿ ਟੀ.ਈ.ਟੀ. ਪਾਸ ਪੇਂਡੂ ਸਹਿਯੋਗੀ ਅਧਿਆਪਕਾਂ ਨੂੰ 6000 ਰੁਪਏ ਪ੍ਰਤੀ ਮਹੀਨਾ ਤਨਖਾਹ ਦਿੱਤੀ ਜਾਂਦੀ ਹੈ; ਜੇਕਰ ਹਾਂ ਤਾਂ ਉਕਤ ਅਧਿਆਪਕਾਂ ਨੂੰ ਪੰਜਾਬ ਸਰਕਾਰ ਦੀ ਨੋਟੀਫਿਕੇਸ਼ਨ ਅਨੁਸਾਰ ਬੇਸਿਕ ਤਨਖਾਹ ਕਦੋਂ ਤੋਂ ਦਿੱਤੀ ਜਾਵੇਗੀ;

(ਅ) ਕੀ ਇਹ ਵੀ ਠੀਕ ਹੈ ਕਿ ਉਕਤ ਅਧਿਆਪਕਾਂ ਦੀ ਸਿੱਖਿਆ ਮੰਤਰੀ ਨਾਲ ਮੀਟਿੰਗ ਵੀ ਹੋਈ ਹੈ ਜਿਸ ਵਿਚ ਉਕਤ ਅਧਿਆਪਕਾਂ ਨੂੰ ਜਨਵਰੀ 2016 ਤੋਂ ਬੇਸਿਕ ਤਨਖਾਹ ਦੇਣ ਦਾ ਵਾਅਦਾ ਕੀਤਾ ਗਿਆ ਸੀ; ਜੇਕਰ ਹਾਂ ਤਾਂ ਕਦੋਂ ਤੋਂ;

(ੲ) ਰਾਜ ਵਿਚ ਸਾਲ 2014 ਵਿਚ ਵਿਭਾਗ ਵਲੋਂ ਰੱਖੇ ਗਏ ਉਕਤ ਵਰਣਿਤ ਅਧਿਆਪਕਾਂ ਵਿਚੋਂ ਐਸ.ਐਸ. ਵਿਸ਼ੇ ਦੇ ਅਧਿਆਪਕਾਂ ਦੀ ਸੀਨੀਆਰਤਾ ਸੂਚੀ ਦੇ ਸ਼੍ਰੇਣੀਵਾਰ ਵੇਰਵੇ ਕੀ ਹਨ?

**ਡਾਕਟਰ ਦਲਜੀਤ ਸਿੰਘ ਚੀਮਾ :** ਸ਼੍ਰੀਮਾਨ ਜੀ,

(ੳ) ਹਾਂ ਜੀ, ਇਹ ਠੀਕ ਹੈ ਕਿ ਪੇਂਡੂ ਸਹਿਯੋਗੀ ਅਧਿਆਪਕਾਂ ਨੂੰ 6000/- ਰੁਪਏ ਪ੍ਰਤੀ ਮਹੀਨਾ ਯਕਮੁਸ਼ਤ ਤਨਖਾਹ ਦਿੱਤੀ ਜਾਂਦੀ ਹੈ। ਇਨ੍ਹਾਂ ਅਧਿਆਪਕਾਂ ਨੂੰ ਬੇਸਿਕ ਤਨਖਾਹ ਦੇਣ ਸਬੰਧੀ ਰਾਜ ਸਰਕਾਰ ਵਲੋਂ ਕੋਈ ਨੋਟੀਫਿਕੇਸ਼ਨ ਜਾਰੀ ਨਹੀਂ ਕੀਤਾ ਗਿਆ।

(ਅ) ਹਾਂ ਜੀ, ਇਹ ਠੀਕ ਹੈ ਕਿ ਪੇਂਡੂ ਸਹਿਯੋਗੀ ਅਧਿਆਪਕਾਂ ਨਾਲ ਮੀਟਿੰਗ ਹੋਈ ਸੀ ਪਰੰਤੂ ਇਨ੍ਹਾਂ ਅਧਿਆਪਕਾਂ ਨੂੰ ਮਿਤੀ 1/1/2016 ਤੋ ਬੇਸਿਕ ਤਨਖਾਹ ਦੇਣ ਦਾ ਕੋਈ ਵਾਅਦਾ ਨਹੀਂ ਕੀਤਾ ਗਿਆ ਪਰ ਫਿਰ ਵੀ ਇਨ੍ਹਾਂ ਅਧਿਆਪਕਾਂ ਨੂੰ ਬੇਸਿਕ ਤਨਖਾਹ ਦੇਣ ਸਬੰਧੀ ਕੇਸ ਵਿੱਤ ਵਿਭਾਗ ਨੂੰ ਭੇਜਿਆ ਗਿਆ ਸੀ। ਵਿੱਤ ਵਿਭਾਗ ਵੱਲੋਂ ਇਨ੍ਹਾਂ ਅਧਿਆਪਕਾਂ ਨੂੰ ਸਿੱਖਿਆ ਵਿਭਾਗ ਵੱਲੋਂ ਜਾਰੀ ਨਿਯੁਕਤੀ ਪੱਤਰਾਂ ਵਿਚ ਦਰਸਾਈਆਂ ਸ਼ਰਤਾਂ ਅਨੁਸਾਰ ਹੀ ਤਨਖਾਹ ਦੇਣ ਲਈ ਕਿਹਾ ਗਿਆ ਹੈ।

(ੲ) ਉਪਰੋਕਤ ਅਧਿਆਪਕਾਂ ਨੂੰ ਦਸੰਬਰ 2014 ਵਿਚ ਨਿਰੋਲ ਠੇਕੇ ਤੇ ਮੁੱਢਲੇ ਤੌਰ ਤੇ ਤਿੰਨ ਸਾਲ ਲਈ ਨਿਯੁਕਤ ਕੀਤਾ ਗਿਆ ਹੈ। ਇਨ੍ਹਾਂ ਦੀਆਂ ਸੇਵਾਵਾਂ ਰੈਗੂਲਰ ਹੋਣ ਉਪਰੰਤ ਇਨ੍ਹਾਂ ਦੇ ਨਾਮ ਐਸ. ਐਸ. ਵਿਸ਼ੇ ਦੀ ਸੀਨੀਆਰਤਾ ਸੂਚੀ ਵਿਚ ਸ਼ਾਮਲ ਕੀਤੇ ਜਾਣਗੇ।

---

## ਐਸ.ਸੀ./ਬੀ.ਸੀ. ਵਿਦਿਆਰਥੀਆਂ ਨੂੰ ਪੋਸਟ ਮੈਟ੍ਰਿਕ ਸਕਾਲਰਸ਼ਿਪ ਦੇਣਾ

**249. ਸ਼੍ਰੀ ਰਜਨੀਸ਼ ਕੁਮਾਰ:** ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਐਸ.ਸੀ. ਅਤੇ ਬੀ.ਸੀ. ਵਿਦਿਆਰਥੀਆਂ ਨੂੰ ਪੋਸਟ ਮੈਟ੍ਰਿਕ ਸਕਾਲਰਸ਼ਿਪ ਦੇਣ ਲਈ ਸਾਲ 2007 ਤੋਂ ਹੁਣ ਤੱਕ ਕੇਂਦਰ ਸਰਕਾਰ ਤੋਂ ਕਿੰਨਾ ਪੈਸਾ ਪ੍ਰਾਪਤ ਹੋਇਆ ਹੈ ਅਤੇ ਸਰਕਾਰ ਵੱਲੋਂ ਇਸ ਸਬੰਧੀ ਕੇਂਦਰ ਸਰਕਾਰ ਨੂੰ ਭੇਜੀਆਂ ਗਈਆਂ ਸਾਲ-ਵਾਰ ਵੇਰਵੇ ਦੀਆਂ ਤਜਵੀਜ਼ਾਂ ਦੀਆਂ ਕਾਪੀਆਂ ਸਦਨ ਦੀ ਮੇਜ਼ ਤੇ ਰੱਖੀਆਂ ਜਾਣ;

(ਅ) ਕੀ ਇਹ ਵੀ ਠੀਕ ਹੈ ਕਿ ਮਾਨਯੋਗ ਹਾਈ ਕੋਰਟ ਦੁਆਰਾ ਪੋਸਟ

ਮੈਟ੍ਰਿਕ ਸਕਾਲਰਸ਼ਿਪ ਸਬੰਧੀ ਸਿਵਲ ਰਿਟ ਪਟੀਸ਼ਨ ਨੰ: 18139 ਆਫ਼ 2010 ਅਤੇ ਸਿਵਲ ਰਿਟ ਪਟੀਸ਼ਨ ਨੰ: 1904 ਆਫ਼ 2013 ਦੇ ਫੈਸਲਿਆਂ ਨੂੰ ਪੂਰੀ ਤਰ੍ਹਾਂ ਲਾਗੂ ਨਹੀਂ ਕੀਤਾ ਗਿਆ; ਜੇਕਰ ਅਜਿਹਾ ਹੋਵੇ ਤਾਂ ਇਸ ਨੂੰ ਕਦੋਂ ਤੱਕ ਲਾਗੂ ਕਰ ਦਿੱਤਾ ਜਾਵੇਗਾ?

**ਸਰਦਾਰ ਗੁਲਜਾਰ ਸਿੰਘ ਰਣੀਕੇ :**

(ੳ) ਮੰਗੀ ਗਈ ਸੂਚਨਾ ਅਨੁਲੱਗ 'ੳ' ਤੇ ਰੱਖੀ ਜਾਂਦੀ ਹੈ।

(ਅ) ਮੰਗੀ ਗਈ ਸੂਚਨਾ ਅਨੁਲੱਗ 'ਅ' ਤੇ ਰੱਖੀ ਜਾਂਦੀ ਹੈ।

**ਅਨੁਲੱਗ 'ੳ'***

**ਐਸ.ਸੀ./ਬੀ.ਸੀ. ਵਿਦਿਆਰਥੀਆਂ ਨੂੰ ਪੋਸਟ ਮੈਟ੍ਰਿਕ ਸਕਾਲਰਸ਼ਿਪ ਦੇਣਾ**

ਪੋਸਟ ਮੈਟ੍ਰਿਕ ਸਕਾਲਰਸ਼ਿਪ ਸਕੀਮ ਤਹਿਤ ਐਸ.ਸੀ. ਅਤੇ ਬੀ.ਸੀ. ਵਿਦਿਆਰਥੀਆਂ ਨੂੰ ਸਕਾਲਰਸ਼ਿਪ ਦੇਣ ਲਈ ਸਾਲ 2007 ਤੋਂ ਹੁਣ ਤੱਕ ਕੇਂਦਰ ਸਰਕਾਰ ਤੋਂ 901.91 ਕਰੋੜ ਰੁਪਏ ਦੀ ਰਾਸ਼ੀ ਪ੍ਰਾਪਤ ਹੋਈ ਅਤੇ ਸਰਕਾਰ ਵੱਲੋਂ ਇਸ ਸਬੰਧੀ ਕੇਂਦਰ ਸਰਕਾਰ ਨੂੰ ਭੇਜੀਆਂ ਗਈਆਂ ਸਾਲ-ਵਾਰ ਤਜਵੀਜ਼ਾਂ ਦਾ ਵੇਰਵਾ ਨਿਮਨਲਿਖਤ ਅਨੁਸਾਰ ਤਜਵੀਜ਼ਾਂ ਦੀਆਂ ਕਾਪੀਆਂ ਸਮੇਤ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ:

(ਰਕਮ ਕਰੋੜਾਂ ਵਿੱਚ)

| ਲੜੀ ਨੰ: | ਸਾਲ | ਅਨੁਸੂਚਿਤ ਜਾਤੀਆਂ ਦੇ ਵਿਦਿਆਰਥੀਆਂ ਲਈ ਭਾਰਤ ਸਰਕਾਰ ਨੂੰ ਭੇਜੀਆਂ ਤਜਵੀਜ਼ਾਂ ਦੀ ਰਾਸ਼ੀ | ਪੱਛੜੀਆਂ ਸ਼੍ਰੇਣੀਆਂ ਦੇ ਵਿਦਿਆਰਥੀਆਂ ਲਈ ਭਾਰਤ ਸਰਕਾਰ ਨੂੰ ਭੇਜੀਆਂ ਤਜਵੀਜ਼ਾਂ ਦੀ ਰਾਸ਼ੀ |
|---|---|---|---|
| 1 | 2007-08 | 12.37 | 7.18 |
| 2 | 2008-09 | 10.30 | 5.83 |
| 3 | 2009-10 | 29.15 | 8.75 |

** **Placed in The Revisor Branch.

[ ਭਲਾਈ ਮੰਤਰੀ ]

| | | | |
|---|---|---|---|
| 4 | 2010-11 | 63.63 | 12.50 |
| 5 | 2011-12 | 64.45 | ਨਿਲ |
| 6 | 2012-13 | 176.90 | 26.46 |
| 7 | 2013-14 | 366.66 | 46.57 |
| 8 | 2014-15 | 474.20 | 197.45 |
| 9 | 2015-16 | 527.68 | 156.55 |
| | ਜੋੜ | 1725.34 | 461.29 |

**ਅਨੁਲੱਗ 'ਅ'**

**ਐਸ.ਸੀ./ਬੀ.ਸੀ. ਵਿਦਿਆਰਥੀਆਂ ਨੂੰ ਪੋਸਟ ਮੈਟ੍ਰਿਕ ਸਕਾਲਰਸ਼ਿਪ ਦੇਣਾ**

ਮਾਨਯੋਗ ਹਾਈ ਕੋਰਟ ਦੁਆਰਾ ਪੋਸਟ ਮੈਟ੍ਰਿਕ ਸਕਾਲਰਸ਼ਿਪ ਸਬੰਧੀ ਸਿਵਲ ਰਿਟ ਪਟੀਸ਼ਨ ਨੰ: 18139 ਆਫ਼ 2010 ਵਿੱਚ ਦਿੱਤੇ ਫੈਸਲੇ ਸਬੰਧੀ ਵਿਦਿਆਰਥੀ ਵੱਲੋਂ ਸਕਾਲਰਸ਼ਿਪ ਲਈ ਅਪਲਾਈ ਅਤੇ ਸੰਸਥਾ ਨੂੰ ਕਦੇ ਅਪਰੋਚ ਨਾ ਕੀਤੇ ਜਾਣ ਕਾਰਨ ਪ੍ਰਿੰਸੀਪਲ ਦੀ ਰਿਪੋਰਟ ਮਿਤੀ 21.05.2012 ਅਨੁਸਾਰ ਉਸ ਨੂੰ ਸਕਾਲਰਸ਼ਿਪ ਦੀ ਅਦਾਇਗੀ ਨਹੀਂ ਕੀਤੀ ਜਾ ਸਕੀ। ਦੂਜੇ ਕੇਸ ਵਿੱਚ ਮਾਨਯੋਗ ਹਾਈ ਕੋਰਟ ਵੱਲੋਂ ਸਿਵਲ ਰਿਟ ਪਟੀਸ਼ਨ ਨੰ: 1904 ਆਫ਼ 2013 ਵਿੱਚ ਦਿੱਤੇ ਫ਼ੈਸਲੇ ਨੂੰ ਵਿਭਾਗ ਵੱਲੋਂ ਲਾਗੂ ਕਰ ਦਿੱਤਾ ਗਿਆ ਹੈ।

---

## MATTERS RAISED DURING ZERO HOUR AND STATEMENTS BY THE CHIEF MINISTER, DEPUTY CHIEF MINISTER AND MINISTERS THEREON

**ਮਾਨਯੋਗ ਸਪੀਕਰ:** ਹੁਣ ਏਜੰਡੇ ਦੀ ਅਗਲੀ ਆਈਟਮ ਜ਼ੀਰੋ ਆਵਰ ਲੈਂਦੇ ਹਾਂ। ਮੈਂ ਕਹਿਣਾ ਚਾਹੁੰਦਾ ਹਾਂ ਕਿ ਮੈਂਬਰ ਸਾਹਿਬਾਨ ਇੱਕ ਇੱਕ ਕਰਕੇ ਆਪਣੇ ਪੁਆਇੰਟ ਉਠਾਉਣ। ਸਭ ਤੋਂ ਪਹਿਲਾਂ ਸੋਢੀ ਸਾਹਿਬ ਨੂੰ ਟਾਈਮ ਦਿੰਦੇ ਹਾਂ, ਉਹ ਸਭ ਤੋਂ ਲਾਸਟ ਤੇ ਬੈਠੇ ਹਨ। ਐਤਕੀਂ ਲਾਸਟ ਵਾਲਿਆਂ ਨੂੰ ਮੈਨੂੰ ਪਹਿਲਾਂ ਸੁਣ ਲੈਣ ਦਿਉ ਅਤੇ ਕੋਈ ਪੇਪਰ ਨਹੀਂ ਲਹਿਰਾਉਣਾ। Do not show papers.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਸਮਾਂ ਦੇਣ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ :** ਜੇਕਰ ਤੁਸੀਂ ਦੋ ਦੋ ਮਿੰਟ ਲਵੋਂਗੇ ਤਾਂ ਸਾਰਿਆਂ ਦੀ ਗੱਲ ਆ ਜਾਵੇਗੀ ਲੇਕਿਨ ਜੇ ਤੁਸੀਂ ਲੈਕਚਰ ਦੇਣ ਲੱਗ ਪਏ ਤਾਂ ਸਾਰਿਆਂ ਦੀ ਗੱਲ ਨਹੀਂ ਸੁਣੀ ਜਾ ਸਕਦੀ। ਸਾਰੇ ਵਾਰੀ ਵਾਰੀ ਆਪਣੀ ਗੱਲ ਕਹਿ ਲੈਣਾ। ਹਾਂ ਜੀ, ਸੋਢੀ ਸਾਹਿਬ ਜੀ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਤੁਹਾਡਾ ਧੰਨਵਾਦ। ਅੱਜ ਤਾਂ ਮੇਰਾ ਖਿਆਲ ਹੈ ਕਿ ਤੁਸੀਂ ਬੜੇ ਚੰਗੇ ਮੂਡ ਵਿੱਚ ਹੋ ਜਿਹੜਾ ਸਮਾਂ ਦੇ ਦਿੱਤਾ, ਨਹੀਂ ਤਾਂ ਨਾ ਸਵਾਲ ਲੱਗਣ ਦਿੰਦੇ ਹੋ ਤੇ ਨਾ ਹੀ ਜ਼ੀਰੋ ਆਵਰ ਵਿੱਚ ਬੋਲਣ ਦਾ ਮੌਕਾ ਦਿੰਦੇ ਹੋ। ਸਪੀਕਰ ਸਾਹਿਬ, ਜ਼ੀਰੋ ਆਵਰ ਵਿੱਚ ਆਪਣੀ ਗੱਲ ਸ਼ੁਰੂ ਕਰਨ ਤੋਂ ਪਹਿਲਾਂ ਮੇਰੀ ਇੱਕ ਰਿਕੁਐਸਟ ਹੈ। ਉਹ ਇਹ ਹੈ ਕਿ ਮੈਂ ਇੱਕ ਕਾਲ ਅਟੈਨਸ਼ਨ ਨੋਟਿਸ ਭੇਜਿਆ ਸੀ ਜਿਸ ਨੂੰ ਤੁਸੀਂ ਰੱਦ ਕਰਕੇ ਭੇਜ ਦਿੱਤਾ ਹੈ ਅਤੇ ਮੇਰਾ ਖਿਆਲ ਹੈ ਕਿ ਤੁਸੀਂ ਉਸ ਨੂੰ ਬਿਨਾਂ ਪੜ੍ਹੇ ਰੱਦ ਕਰ ਦਿੱਤਾ ਹੈ।

**ਮਾਨਯੋਗ ਸਪੀਕਰ :** ਨਹੀਂ ਨਹੀ, ਮੈਂ ਪੜ੍ਹ ਕੇ ਰੱਦ ਕਰਦਾ ਹਾਂ।

**ਰਾਣਾ ਗੁਰਮੀਤ ਸਿੰਘ ਸੋਢੀ :** ਨਹੀਂ ਜੀ, ਪੜ੍ਹਿਆ ਨਹੀਂ ਹੈ। ਸਰ, ਉਸ ਦਾ ਜਿਹੜਾ ਮੈਨੂੰ ਜਵਾਬ ਆਇਆ ਹੈ, ਕੀ ਉਹ ਮੈਂ ਪੜ੍ਹ ਦਿਆਂ?

**ਮਾਨਯੋਗ ਸਪੀਕਰ :** ਨਹੀਂ। ਜਿਹੜਾ ਮੈਂ ਰੱਦ ਕਰ ਚੁੱਕਿਆ ਹਾਂ that can not be repeated in the House.

**ਰਾਣਾ ਗੁਰਮੀਤ ਸਿੰਘ ਸੋਢੀ :** ਸਰ, ਮੇਰੀ ਗੁਜਾਰਿਸ਼ ਹੈ..

**ਮਾਨਯੋਗ ਸਪੀਕਰ :** ਜਿਹੜਾ ਰੱਦ ਕਰ ਦਿੱਤਾ ਹੈ that has been rejected. Now put your matter ਜਿਹੜਾ ਤੁਹਾਡਾ ਜ਼ੀਰੋ ਆਵਰ ਵਾਸਤੇ ਕੋਈ ਮੁੱਦਾ ਹੈ, ਉਸ ਨੂੰ ਪੁੱਟ ਕਰੋ ।

**ਰਾਣਾ ਗੁਰਮੀਤ ਸਿੰਘ ਸੋਢੀ :** ਠੀਕ ਹੈ ਜੀ। ਇਸ ਬਾਰੇ ਮੈਂ ਤੁਹਾਡੇ ਨਾਲ ਚੈਂਬਰ ਵਿਚ ਬਹਿ ਕੇ ਗੱਲ ਕਰ ਲਵਾਂਗਾ ਪਰ ਮੇਰੇ ਨਾਲ ਜ਼ਿਆਦਤੀ ਹੋਈ ਹੈ। (ਹਾਸਾ)

**Mr. Speaker:** You are always most welcome in my Chamber.

**Rana Gurmit Singh Sodhi :** I am really grateful ਕਿ ਤੁਸੀਂ ਸਮਾਂ ਦਿੱਤਾ ਹੈ। ਮੈਂ ਤੁਹਾਡੇ ਰਾਹੀਂ ਸਾਰੇ ਸਦਨ ਦਾ ਅਤੇ ਪੰਜਾਬ ਦੇ ਲੋਕਾਂ ਦਾ ਧਿਆਨ ਇਸ ਗੱਲ ਵੱਲ ਲਿਆਉਣਾ ਚਾਹੁੰਦਾ ਹਾਂ, ਇਸ ਸਬੰਧੀ ਅਖ਼ਬਾਰਾਂ ਵਿੱਚ ਖ਼ਬਰਾਂ ਵੀ ਆਈਆਂ ਸਨ ਅਤੇ ਡਿਪਟੀ ਸੀ.ਐਮ. ਸਾਹਿਬ ਦੁਆਰਾ ਅਨਾਊਂਸਮੈਂਟ ਵੀ ਕੀਤੀ ਗਈ ਸੀ। ਇਨ੍ਹਾਂ ਨੇ ਬੜੀ ਚੰਗੀ ਸੋਚ ਅਖ਼ਤਿਆਰ ਕੀਤੀ ਕਿ ਪੰਜਾਬ ਦੀ ਡਿਵੈਲਪਮੈਂਟ ਵਾਸਤੇ ਹਰ ਇੱਕ ਕਾਂਸਟੀਚਿਊਐਂਸੀ ਵਿੱਚ ਪੈਸਾ ਵਾਧੂ ਭੇਜਿਆ ਜਾਵੇ ਤਾਂ ਕਿ ਡਿਵੈਲਪਮੈਂਟ ਨਜ਼ਰ ਆਏ। ਸਪੀਕਰ ਸਾਹਿਬ, ਪਤਾ ਲੱਗਾ ਹੈ ਕਿ ਹਰੇਕ ਕਾਂਸਟੀਚੁਐਂਸੀ ਦੀ ਡਿਵੈਲਪਮੈਂਟ ਵਾਸਤੇ ਇਹ ੮5 ਕਰੋੜ ਰੁਪਿਆ ਭੇਜ ਰਹੇ ਹਨ। ਮੈਂ ਇਨ੍ਹਾਂ ਦੀ ਸੋਚ ਉਤੇ ਇਨ੍ਹਾਂ ਨੂੰ ਮੁਬਾਰਕਬਾਦ ਵੀ ਦਿੰਦਾ ਹਾਂ। (ਟਰੈਜ਼ਰੀ ਬੈਂਚਿੰਜ਼ ਵੱਲੋਂ ਥੰਪਿੰਗ)

**ਮਾਲ ਤੇ ਮੁੜ ਵਸੇਬਾ ਮੰਤਰੀ (ਬੈਠੇ-ਬੈਠੇ):** ਭਰੇ ਖ਼ਜ਼ਾਨੇ ਦਾ ਪਤਾ ਲੱਗ ਗਿਆ?

**ਰਾਣਾ ਗੁਰਮੀਤ ਸਿੰਘ ਸੋਢੀ :** ਖਜ਼ਾਨੇ ਦਾ ਤਾਂ ਪਤਾ ਲੱਗ ਗਿਆ ਪਰ ਇਸ ਵਿੱਚ ਕੁਝ ifs and buts ਹਨ ਜਿਸ ਬਾਰੇ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਕੋਲੋਂ ਕਲੈਰਿਟੀ ਲੈਣੀ ਚਾਹੁੰਦਾ ਹਾਂ। ਇਹ ਪੈਸੇ ਜਿਹੜੇ ਡਿਵੈਲਪਮੈਂਟ ਵਾਸਤੇ ਕਾਂਸਟੀਚੁਐਂਸੀ ਵਿਚ ਜਾਣੇ ਹਨ, ਇਸ ਨੂੰ ਟਾਈਮ ਬਾਊਂਡ ਕੀਤਾ ਜਾਵੇ। ਦੂਜਾ, ਕੀ ਇਸ ਪੈਸੇ ਨੂੰ ਉਥੋਂ ਦੇ ਹਲਕਾ ਇੰਚਾਰਜ ਲਗਾਉਣਗੇ ਜਾਂ ਇਲੈਕਟਿਡ ਐਮ.ਐਲ.ਏ. ਦੀ ਨਾਲਿਜ ਵਿੱਚ ਵੀ ਹੋਵੇਗਾ ਕਿ ਕਿਹੜੀ ਡਿਵੈਲਪਮੈਂਟ ਹੋ ਰਹੀ ਹੈ।

**Mr. Speaker :** Thank you.

**ਰਾਣਾ ਗੁਰਮੀਤ ਸਿੰਘ ਸੋਢੀ :** ਸਰ, ਇੱਕ ਮਿੰਟ ਜੀ। This is a very important issue. ਜਿਹੜੇ ਇਲੈਕਟਿਡ ਬੰਦੇ ਹਨ, they know ਕਿ ਹਲਕੇ ਵਿੱਚ ਕਿਹੜੀਆਂ ਪ੍ਰਾਬਲਮਜ਼ ਹਨ। ਜੇ ਅਸੀਂ ਸਹੀ ਤਰੀਕੇ ਨਾਲ ਡਿਵੈਲਪਮੈਂਟ ਕਰਵਾਉਣੀ ਚਾਹੁੰਦੇ ਹਾਂ ਤਾਂ ਇਸ ਬਾਰੇ ਮੈਂ ਇਹ ਸੋਚ ਰੱਖਦਾ ਹਾਂ ਕਿ ਜੇ ਹਲਕਾ ਇੰਚਾਰਜ ਵੱਲੋਂ ਡਿਵੈਲਪਮੈਂਟ ਹੋਈ ਤਾਂ ਡਿਪਟੀ ਸੀ.ਐਮ. ਸਾਹਿਬ ਮੈਂ ਤੁਹਾਨੂੰ ਦੱਸਣਾ ਚਾਹਾਂਗਾ ਕਿ ੮5 ਕਰੋੜ ਵਿਚੋਂ ਪੰਜ ਕਰੋੜ ਭਾਵੇਂ ਲੱਗ ਜਾਵੇਗਾ, ੮0 ਕਰੋੜ ਛਕਿਆ ਜਾਵੇਗਾ। ਸੋ, ਇਸ ਕਰਕੇ ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਇਸ ਦਾ ਕੋਈ ਮੈਕੇਨਿਜ਼ਮ/ਸਿਸਟਮ ਬਣਾਇਆ ਜਾਵੇ ਤਾਂ ਕਿ

ਇਹ ਜਿਹੜੀ 85 ਕਰੋੜ ਜਾਂ 80 ਕਰੋੜ ਰੁਪਏ ਦੀ ਪਹਿਲੀ ਇੰਸਟਾਲਮੈਂਟ ਜਾ ਰਹੀ ਹੈ ਕੀ ਇਹ ਟਾਈਮ ਬਾਊਂਡ ਜਾ ਰਹੀ ਹੈ, ਇਸ ਲਈ ਇਹ ਮੈਕੇਨਿਜ਼ਮ ਬਣਾਇਆ ਜਾਵੇ ਕਿ ਜਿਹੜਾ ਤੁਹਾਡਾ ਲੋਕਲ ਇਲੈਕਟਿਡ ਮੈਂਬਰ ਹੈ, ਉਹ ਚਾਹੇ ਕਿਸੇ ਪਾਰਟੀ ਨਾਲ ਸਬੰਧ ਰੱਖਦਾ ਹੈ, ਉਸ ਨੂੰ ਕਾਂਫੀਡੈਂਸ ਵਿਚ ਲਿਆ ਜਾਵੇ, ਇਸ ਸਬੰਧੀ ਬਣੀ ਕਮੇਟੀ ਵਿਚ ਪਾਇਆ ਜਾਵੇ ਤਾਂ ਜੋ ਪੈਸੇ ਦੀ ਦੁਰਵਰਤੋਂ ਨਾ ਹੋਵੇ ਅਤੇ ਇਸ ਦਾ ਸਹੀ ਇਸਤੇਮਾਲ ਕੀਤਾ ਜਾਵੇ।

**ਮਾਲ ਤੇ ਮੁੜ ਵਸੇਬਾ ਮੰਤਰੀ (ਬੈਠੇ-ਬੈਠੇ) :** ਧੰਨਵਾਦ ਤਾਂ ਕਰ ਦਿਉ।

**ਰਾਣਾ ਗੁਰਮੀਤ ਸਿੰਘ ਸੋਢੀ :** ਮੈਂ ਧੰਨਵਾਦ ਸਭ ਤੋਂ ਪਹਿਲਾਂ ਕੀਤਾ ਹੈ ਲੇਕਿਨ ਇਹ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ implementation is very important.

**ਉਪ ਮੁੱਖ ਮੰਤਰੀ :** ਤੁਸੀਂ ਮੇਰੇ ਚੈਂਬਰ ਵਿਚ ਆ ਜਾਣਾ, ਆਪਾਂ ਡਿਸਕਸ ਕਰ ਲਵਾਂਗੇ।

**ਮਾਨਯੋਗ ਸਪੀਕਰ:** ਨੈਕਸਟ, ਸ਼੍ਰੀਮਤੀ ਅਰੁਨਾ ਚੌਧਰੀ ਜੀ। ਮੈਂ ਤੁਹਾਡਾ ਹੁਕਮ ਮੰਨ ਲਿਆ ਹੈ, ਦੋ ਦੋ ਮਿੰਟ ਤੋਂ ਵੱਧ ਕਿਸੇ ਨੂੰ ਸਮਾਂ ਨਹੀਂ ਦੇਵਾਂਗਾ।

**ਸ਼੍ਰੀਮਤੀ ਅਰੁਨਾ ਚੌਧਰੀ :** ਮਾਨਯੋਗ ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਇਲਾਕੇ ਦੇ ਬਹੁਤ ਅਹਿਮ ਮਸਲੇ ਉਤੇ ਬੋਲਣ ਦਾ ਮੌਕਾ ਦਿੱਤਾ ਹੈ। ਸਾਡੇ ਦੀਨਾ ਨਗਰ ਵਿਚ ਇੱਕ ਬਹੁਤ ਮੰਦਭਾਗੀ ਘਟਨਾ ਹੋਈ....(ਸਰਦਾਰ ਸੁਖਜਿੰਦਰ ਸਿੰਘ ਵੱਲੋਂ ਵਿਘਨ) ਸੁੱਖੀ ਜੀ, ਪਲੀਜ਼।

**ਮਾਨਯੋਗ ਸਪੀਕਰ :** ਤੁਹਾਡੇ ਆਪਣੇ ਬੰਦੇ ਹੀ ਬੋਲਣ ਨਹੀਂ ਦਿੰਦੇ। Silence please.

**ਸ਼੍ਰੀਮਤੀ ਅਰੁਨਾ ਚੌਧਰੀ :** ਸਪੀਕਰ ਸਾਹਿਬ, ਇਕ ਬਹੁਤ ਮੰਦਭਾਗੀ ਘਟਨਾ ਹੋਈ ਸੀ ਜਿਸ ਵਿੱਚ ਬਾਰਡਰ ਪਾਰ ਤੋਂ ਅੱਤਵਾਦੀ ਹਮਲਾ ਹੋਇਆ ਸੀ, ਇਸ ਵਿਚ ਕਾਫੀ ਜਾਨਾਂ ਦਾ ਨੁਕਸਾਨ ਹੋਇਆ ਅਤੇ ਬਹੁਤ ਸਾਰੇ ਲੋਕ ਜਖ਼ਮੀ ਵੀ ਹੋਏ ਸਨ। ਇਹ ਬਹੁਤ ਵੱਡੀ ਦੁਰਘਟਨਾ ਸੀ ਜਿਸ ਨੇ ਸਾਰਾ ਪੰਜਾਬ ਹੀ ਨਹੀਂ, ਸਾਰੇ ਦੇਸ਼ ਨੂੰ ਅਤੇ ਵਿਦੇਸ਼ ਨੂੰ ਵੀ ਹਿਲਾ ਦਿੱਤਾ ਸੀ। ਜ਼ਰੂਰੀ ਗੱਲ ਜਿਹੜੀ ਮੈਂ ਇੱਥੇ ਦੱਸਣਾ ਚਾਹੁੰਦੀ ਹਾਂ, ਉਹ ਇਹ ਹੈ ਕਿ ਉਸ ਹਮਲੇ ਵਿੱਚ ਜਿੱਥੇ

[ ਸ਼੍ਰੀਮਤੀ ਅਰੁਨਾ ਚੌਧਰੀ ]

ਸਿਵਲੀਅਨਜ਼ ਜਖ਼ਮੀ ਹੋਏ, ਪੁਲਿਸ ਦੇ ਪਰਸੋਨਲਜ਼ ਨੇ ਸ਼ਹੀਦੀ ਪ੍ਰਾਪਤ ਕੀਤੀ, ਜਿਨ੍ਹਾਂ ਵਿੱਚ ਇਕ ਐਸ.ਪੀ. ਵੀ ਸਨ। ਉਸ ਹਮਲੇ ਦੇ ਪੰਜ ਜਖ਼ਮੀਆਂ ਨੂੰ ਅੱਜ ਤੱਕ ਸਰਕਾਰ ਵੱਲੋਂ ਕੋਈ ਵਿੱਤੀ ਸਹਾਇਤਾ ਨਹੀਂ ਮਿਲੀ ਜਦਕਿ ਅੱਜ ਵੀ ਉਨ੍ਹਾਂ ਦਾ ਇਲਾਜ ਚੱਲ ਰਿਹਾ ਹੈ। ਜੇਕਰ ਤੁਸੀਂ ਇਜ਼ਾਜਤ ਦਿਓ ਤਾਂ ਮੈਂ ਉਨ੍ਹਾਂ ਦੇ ਨਾਂ ਪੜ੍ਹ ਦਿਆਂ।

**ਮਾਨਯੋਗ ਸਪੀਕਰ :** ਨਹੀਂ ਜੀ, ਤੁਹਾਡੀ ਗੱਲ ਆ ਗਈ ਹੈ।

**ਸ਼੍ਰੀਮਤੀ ਅਰੁਨਾ ਚੌਧਰੀ :** ਇਨ੍ਹਾਂ ਵਿਚ ਦੋ ਹੋਮ ਗਾਰਡ ਦੇ ਜਵਾਨ ਹਨ, ਜਿਹੜੇ ਕਿ ਅੱਜ ਤੱਕ ਆਪਣੇ ਪੈਸੇ ਖ਼ਰਚ ਕੇ ਦਵਾਈ ਖਾ ਰਹੇ ਹਨ। ਹਾਲੇ ਵੀ ਉਨ੍ਹਾਂ ਦਾ ਇਲਾਜ ਚੱਲ ਰਿਹਾ ਹੈ। ਮੈਂ ਕਹਿਣਾ ਚਾਹੁੰਦੀ ਹਾਂ ਕਿ ਉਨ੍ਹਾਂ ਨੂੰ ਵਿੱਤੀ ਸਹਾਇਤਾ ਜ਼ਰੂਰ ਦਿਓ। ਇਕ ਸਿਵਲੀਅਨ ਗੁਲਾਮ ਰਸੂਲ ਵੀ ਸ਼ਹੀਦ ਹੋਇਆ ਹੈ, ਬਾਕੀਆਂ ਦੀ ਤਰ੍ਹਾਂ ਉਨ੍ਹਾਂ ਦਾ ਵੀ ਹੱਕ ਬਣਦਾ ਹੈ, ਉਸ ਦੇ ਪਰਿਵਾਰ ਵਿਚੋਂ ਇਕ ਜਣੇ ਨੂੰ ਨੌਕਰੀ ਜ਼ਰੂਰ ਦਿੱਤੀ ਜਾਵੇ।

**Mr. Speaker :** Thank you.

**ਸ਼੍ਰੀਮਤੀ ਅਰੁਨਾ ਚੌਧਰੀ :** ਮੈਂ ਇਹ ਵੀ ਕਹਿਣਾ ਚਾਹੁੰਦੀ ਹਾਂ ਕਿ ਸੀ.ਐਮ. ਸਾਹਿਬ ਨੇ ਉਥੇ ਅਨਾਊਂਸ ਕੀਤਾ ਸੀ ਕਿ ਜਿਹੜੇ ਵੀ ਜਖ਼ਮੀ ਹਨ, ਉਨ੍ਹਾਂ ਦੀ ਮਦਦ ਕੀਤੀ ਜਾਵੇਗੀ। ਉਥੋਂ ਦਾ ਇਕ ਪ੍ਰਾਈਵੇਟ ਹਸਪਤਾਲ, ਚੌਹਾਨ ਮੈਡੀਸਿਟੀ, ਜਿਸ ਦਾ 3,43,489/- ਰੁਪਏ ਦਾ ਮੈਡੀਕਲ ਬਿਲ ਸਰਕਾਰ ਨੇ ਹਾਲੇ ਤੱਕ ਪੇਅ ਨਹੀਂ ਕੀਤਾ। ਉਨ੍ਹਾਂ ਨੇ ਕਾਫੀ ਵਾਰ ਡਿਸਟ੍ਰਿਕਟ ਐਡਮਿਨੀਸਟ੍ਰੇਸ਼ਨ ਨੂੰ ਵੀ ਲਿਖਿਆ ਹੈ। ਸੋ, ਮੇਰੀ ਇਹ ਗੁਜਾਰਿਸ਼ ਹੈ ਕਿ ਜਿਹੜੇ ਤਿੰਨੋਂ ਪੁਆਇੰਟ ਮੈਂ ਪੇਸ਼ ਕੀਤੇ ਹਨ, ਇਨ੍ਹਾਂ ਵੱਲ ਸਰਕਾਰ ਜਲਦੀ ਤੋਂ ਜਲਦੀ ਧਿਆਨ ਦੇ ਕੇ ਇਨ੍ਹਾਂ ਨੂੰ ਹੱਲ ਕਰੇ। ਬਹੁਤ ਬਹੁਤ ਧੰਨਵਾਦ।

**ਸਰਦਾਰ ਰਣਦੀਪ ਸਿੰਘ :** ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਮੌਕਾ ਦਿੱਤਾ ਹੈ। ਮੈਂ ਸਰਕਾਰ ਦਾ ਧਿਆਨ ਬੜੇ ਵਿਸ਼ੇਸ਼ ਮੁੱਦੇ ਵੱਲ ਲਿਆਉਣਾ ਚਾਹੁੰਦਾ ਹਾਂ। ਡਿਪਟੀ ਸੀ.ਐਮ. ਸਾਹਿਬ ਕੋਲ ਸਪੋਰਟਸ ਦਾ ਮਹਿਕਮਾ ਹੈ। ਮੈਂ ਉਮੀਦ ਵੀ ਕਰਾਂਗਾ ਕਿ ਇਹ ਇਸ ਬਾਰੇ ਇੱਥੇ ਜ਼ਰੂਰ ਬਿਆਨ ਦੇਣ ਕਿਉਂਕਿ ਇਹ ਇਕ ਐਸ.ਸੀ. ਲੜਕੀ ਨਾਲ ਸਬੰਧਤ ਹੈ। ਸਰਕਾਰ ਨੇ ਤਜਵੀਜ਼ ਰੱਖੀ ਹੈ ਕਿ ਜਿਹੜੇ ਖਿਡਾਰੀ ਮੈਡਲ ਹਾਸਲ ਕਰਦੇ ਹਨ ਉਨ੍ਹਾਂ ਵਿਚੋਂ ਗੋਲਡ ਮੈਡਲ ਵਾਲੇ ਨੂੰ 26 ਲੱਖ ਰੁਪਿਆ ਦਿੱਤਾ ਜਾਵੇਗਾ, ਸਿਲਵਰ

ਮੈਡਲ ਵਾਲੇ ਨੂੰ 16 ਲੱਖ ਰੁਪਿਆ ਅਤੇ ਬ੍ਰੋਨਜ਼ ਮੈਡਲ ਵਾਲੇ ਨੂੰ 11 ਲੱਖ ਰੁਪਿਆ ਦਿੱਤਾ ਜਾਵੇਗਾ। ਇਹ ਹੈਂਡੀਕੈਪਡ ਅਤੇ ਮੈਂਟਲੀ ਰਿਟਾਰਟਿਡ ਬੱਚੀ ਹੈ, ਜਿਸ ਨੇ ਗੇਮਜ਼ ਵਿੱਚ ਪਾਰਟੀਸੀਪੇਟ ਕੀਤਾ ਹੈ। ਇਸ ਨੇ ਸਰਕਾਰ ਨੂੰ 5.10.2015 ਨੂੰ ਚਿੱਠੀ ਵੀ ਲਿਖ ਕੇ ਭੇਜੀ ਹੈ। ਇਸ ਬੱਚੀ ਦਾ ਨਾਂ ਜਸਵਿੰਦਰ ਕੌਰ ਹੈ। ਮੇਰੇ ਕੋਲ ਇਸ ਦੇ ਮੈਡਲ ਪ੍ਰਾਪਤੀ ਦੇ ਸਰਟੀਫਿਕੇਟ ਵੀ ਹਨ, ਮੈਂ ਇਹ ਤੁਹਾਡੇ ਕੋਲ ਭੇਜ ਦਿੰਦਾ ਹਾਂ। ਮੇਰੀ ਬੇਨਤੀ ਇਹ ਹੈ ਕਿ ਸਾਲ 2015 ਵਿੱਚ ਜਿਹੜੀਆਂ ਸਪੈਸ਼ਲ ਪੈਰਾਲੰਪਿਕ ਹੋਈਆਂ ਸਨ, 177 ਦੇਸ਼ਾਂ ਨੇ ਉਨ੍ਹਾਂ ਵਿੱਚ ਭਾਗ ਲਿਆ ਸੀ। ਇਸ ਦੀਆਂ ਹਿੰਦੁਸਤਾਨ ਵਿੱਚ ਟ੍ਰਾਇਲਜ਼ ਹੋਈਆਂ ਸਨ ਅਤੇ ਉਸ ਟ੍ਰਾਇਲ ਦੇ ਅਧਾਰ ਤੇ ਇਸ ਬੱਚੀ ਨੂੰ ਸਿਲੈਕਟ ਕੀਤਾ ਗਿਆ ਸੀ। ਇਹ ਬੱਚੀ ਪਿੰਡ ਸੌਂਟੀ, ਹਲਕਾ ਅਮਲੋਹ ਦੀ ਹੈ ਅਤੇ ਐਸ.ਸੀ. ਪਰਿਵਾਰ ਨਾਲ ਸਬੰਧ ਰੱਖਦੀ ਹੈ। ਇਸ ਬੱਚੀ ਨੇ ਸ਼ਾਰਟ ਪੁੱਟ ਵਿੱਚ ਸਿਲਵਰ ਮੈਡਲ ਅਤੇ 800 ਮੀਟਰ ਦੀ ਦੌੜ ਵਿੱਚ ਬ੍ਰੋਨਜ਼ ਮੈਡਲ ਹਾਸਲ ਕੀਤਾ ਸੀ। ਸਪੀਕਰ ਸਾਹਿਬ, ਇਸ ਨੂੰ ਸਰਕਾਰ ਵੱਲੋਂ ਕੋਈ ਸਹਾਇਤਾ ਨਹੀਂ ਦਿੱਤੀ ਗਈ। ਮੈਂ ਡਿਪਟੀ ਸੀ.ਐਮ. ਸਾਹਿਬ ਤੋਂ ਉਪੇਕਸ਼ਾ ਕਰਾਂਗਾ ਕਿਉਂਕਿ ਮਹਿਕਮਾ ਇਨ੍ਹਾਂ ਕੋਲ ਹੈ, ਇਸ ਸਾਲ ਦੇ ਬਜਟ ਵਿੱਚ ਸਰਕਾਰ ਨੇ ਜ਼ਿਕਰ ਕੀਤਾ ਹੈ ਕਿ ਖੇਡਾਂ ਵਾਸਤੇ 15.17 ਕਰੋੜ ਰੁਪਏ ਦੀ ਤਜ਼ਵੀਜ਼ ਰੱਖੀ ਹੈ। ਤੁਸੀਂ ਪੋਸਟਾਂ ਵੀ ਦਿੰਦੇ ਹੋ ਪਰ ਚਲੋ ਮੈਂਟਲੀ ਰਿਟਾਰਟਿਡ ਬੱਚੀ ਹੈ ਅਤੇ ਐਸ.ਸੀ. ਪਰਿਵਾਰ ਨਾਲ ਸਬੰਧਤ ਹੈ, ਗਰੀਬ ਪਰਿਵਾਰ ਹੈ। ਇਹ ਬੱਚੀ ਨੌਂਵੀ ਕਲਾਸ ਵਿੱਚ ਪੜ੍ਹਦੀ ਹੈ। ਇਸ ਦੇ ਪਰਿਵਾਰ ਨੇ ਪੈਸੇ ਇਕੱਠੇ ਕਰਕੇ ਇਸ ਨੂੰ ਪੈਰਾਲੰਪਿਕਸ ਵਿੱਚ ਪਾਰਟੀਸੀਪੇਟ ਕਰਵਾਇਆ ਸੀ। ਸਰਕਾਰ ਵੱਲੋਂ ਇਸ ਨੂੰ ਕੋਈ ਸਹਾਇਤਾ ਨਹੀਂ ਮਿਲੀ, ਨਾ ਕੇਂਦਰ ਸਰਕਾਰ ਤੋਂ ਅਤੇ ਨਾ ਹੀ ਪੰਜਾਬ ਸਰਕਾਰ ਤੋਂ ਮਿਲੀ ਹੈ। ਮੈਂ ਉਪੇਕਸ਼ਾ ਕਰਾਂਗਾ ਕਿ ਇਸ ਬੱਚੀ ਨੂੰ ਜ਼ਰੂਰ ਕੁਝ ਨਾ ਕੁਝ ਸਹਾਇਤਾ ਦਿਓ ਤਾਂ ਕਿ ਐਸ.ਸੀ. ਪਰਿਵਾਰ ਨਾਲ ਸਬੰਧ ਰੱਖਦੀ ਇਸ ਬੱਚੀ ਨੂੰ ਕੋਈ ਫਾਇਦਾ ਪਹੁੰਚ ਸਕੇ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਕੇਸ ਮੇਰੀ ਨਾਲਿਜ ਵਿੱਚ ਨਹੀਂ ਹੈ ਪਰ ਅਸੀਂ ਇਸ ਵਾਸਤੇ ਜ਼ਰੂਰ ਕੁਝ ਕਰਾਂਗੇ। ਮਾਨਯੋਗ ਮੈਂਬਰ ਸਾਹਿਬ ਮੈਨੂੰ ਡਿਟੇਲ ਦੇ ਦੇਣ, we will help her.

**ਸ਼੍ਰੀ ਅਸ਼ਵਨੀ ਸੇਖੜੀ :** ਸ਼ੁਕਰੀਆ, ਸਪੀਕਰ ਸਾਹਿਬ। ਮੈਂ ਕੱਲ੍ਹ ਵੀ

[ ਸ਼੍ਰੀ ਅਸ਼ਵਨੀ ਸੇਖੜੀ ]

ਇਹ ਇਸ਼ੂ ਤੁਹਾਡੇ ਸਾਹਮਣੇ ਰੱਖਣਾ ਚਾਹੁੰਦਾ ਸੀ। ਮੈਂ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਜਦੋਂ ਮੁਗਲਾਂ ਦਾ ਰਾਜ ਸੀ, ਹਿੰਦੂ ਲੋਕ ਮੰਦਿਰਾਂ ਵਿੱਚ ਮੱਥਾ ਟੇਕਣ ਜਾਂਦੇ ਸੀ ਤਾਂ ਉਨ੍ਹਾਂ ਤੇ ਇਕ ਟੈਕਸ ਲਗਦਾ ਸੀ ਜਿਸ ਨੂੰ ਜ਼ਜ਼ੀਆ ਕਹਿੰਦੇ ਸੀ। ਅੱਜ ਅੰਮ੍ਰਿਤਸਰ ਵਿਖੇ ਸ੍ਰੀ ਹਰਿਮੰਦਰ ਸਾਹਿਬ, ਜਿਹੜਾ ਸਭ ਤੋਂ ਵੱਡਾ ਤੀਰਥ ਸਥਾਨ ਹੈ, ਉੱਥੇ ਜਦੋਂ ਮੱਥਾ ਟੇਕਣ ਜਾਂਦੇ ਹਾਂ ਤਾਂ ਜਿਹੜੀ ਕਾਰ ਜਾਂ ਬੱਸ ਐਲੀਵੇਟਿਡ ਰੋਡ ਤੋਂ ਸਿੱਧੀ ਪਾਰਕਿੰਗ ਲਾਈਨ ਵਿੱਚ ਜਾਂਦੀ ਹੈ ਉਸ ਤੇ ਟੈਕਸ ਲਗਦਾ ਹੈ। ਉਸ ਪਾਰਕਿੰਗ ਵਿੱਚ ਸਿਰਫ਼ ਮੱਥਾ ਟੇਕਣ ਆਏ ਲੋਕ ਹੀ ਗੱਡੀ ਖੜ੍ਹੀ ਕਰਨ ਜਾਂਦੇ ਹਨ। ਮੈਂ ਤੁਹਾਡੇ ਥਰੂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਉਹ ਵੀ ਇਕ ਜ਼ਜ਼ੀਆ ਵਰਗਾ ਟੈਕਸ ਹੈ। ਜਿਸ ਨੇ ਰੋਜ਼ ਸ੍ਰੀ ਹਰਿਮੰਦਰ ਸਾਹਿਬ ਜਾਣਾ ਹੈ ਤਾਂ ਕੀ ਉਹ ਰੋਜ਼ ਹੀ ਪਾਰਕਿੰਗ ਚਾਰਜ਼ਿਜ਼ ਦੇਵੇ? ਗੱਡੀ ਦੇ 100/- ਰੁਪਏ ਚਾਰਜ ਕੀਤੇ ਜਾਂਦੇ ਹਨ। ਮੈਂ ਸਮਝਦਾ ਹਾਂ ਕਿ ਇਹ ਮਾਫ਼ ਕੀਤਾ ਜਾਣਾ ਚਾਹੀਦਾ ਹੈ। ਜ਼ਜ਼ੀਆ ਟੈਕਸ ਜਿਹੜਾ ਹਰਿਮੰਦਰ ਸਾਹਿਬ ਮੱਥਾ ਟੇਕਣ ਤੇ ਲੱਗਿਆ ਹੈ, ਉਹ ਖ਼ਤਮ ਹੋਣਾ ਚਾਹੀਦਾ ਹੈ, ਇਹ ਮੇਰੀ ਤਜਵੀਜ਼ ਹੈ।

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਮੈਂ ਪੰਜਾਬ ਵਿੱਚ ਲਾਅ ਐਂਡ ਆਰਡਰ ਦੀ ਹਾਲਤ ਬਾਰੇ ਗੱਲ ਕਰਨੀ ਚਾਹੁੰਦਾ ਹਾਂ। ਮੇਰੇ ਜ਼ਿਲ੍ਹੇ ਗੁਰਦਾਸਪੁਰ ਅਤੇ ਖਾਸ ਕਰਕੇ ਬਟਾਲਾ ਪੁਲਿਸ ਡਿਸਟ੍ਰਿਕਟ ਨਾਲ ਸਬੰਧਤ ਕੁਝ ਘਟਨਾਵਾਂ ਬਾਰੇ ਮੈਂ ਗੱਲ ਕਰਨੀ ਚਾਹੁੰਦਾ ਹਾਂ। ਕੱਲ੍ਹ ਉਥੇ ਇੱਕ ਘਟਨਾ ਵਾਪਰੀ ਹੈ ਜੋ ਕਿ ਅੱਜ ਦੇ ਅਖ਼ਬਾਰ ਵਿੱਚ ਇਸ ਹੈਂਡਿੰਗ ਨਾਲ ਛਪੀ ਹੈ ਕਿ 'ਸਿਰਫਿਰੇ ਆਸ਼ਕ ਨੇ 6 ਸਕੂਲੀ ਵਿਦਿਆਰਥਣਾਂ 'ਤੇ ਸੁੱਟਿਆ ਤੇਜ਼ਾਬ' ਅਤੇ 'ਬਟਾਲਾ ਨੇੜੇ ਘਰ ਵਿੱਚ ਦਾਖਲ ਹੋ ਕੇ ਨਬਾਲਿਗਾ ਨਾਲ ਜ਼ਬਰਦਸਤੀ ਦੀ ਕੋਸ਼ਿਸ਼' ਅਤੇ ਇੱਕ ਹੋਰ ਘਟਨਾ ਜਿਸ ਦੀ ਖ਼ਬਰ ਦਾ ਹੈਂਡਿੰਗ ਹੈ, 'Batala Cops attacked during naka'. ਇਹ ਤਿੰਨ ਇੰਸੀਡੈਂਟ ਕੱਲ੍ਹ ਹੀ ਬਟਾਲੇ ਵਿੱਚ ਹੋਏ ਹਨ। ਤੁਸੀਂ ਸਾਰਿਆਂ ਨੇ ਪਿਛੇ ਜਿਹੇ ਪੜ੍ਹਿਆ ਹੋਣਾ ਹੈ ਕਿ ਬਟਾਲੇ ਵਿੱਚ ਇਕ ਵਿਆਹ ਦੌਰਾਨ ਨਸ਼ੇੜੀ ਨੇ ਇੱਕ ਔਰਤ ਦਾ ਮਰਡਰ ਕਰ ਦਿੱਤਾ। ਇਸ ਤੋਂ ਪਹਿਲਾਂ ਡੇਰਾ ਬਾਬਾ ਨਾਨਕ ਪੁਲਿਸ ਸਟੇਸ਼ਨ ਨਾਲ ਸਬੰਧਤ ਇੱਕ ਘਟਨਾ ਵਾਪਰੀ ਸੀ, ਜਿਸ ਵਿੱਚ ਦੋਸ਼ੀ ਇੱਕ ਲਿਕੁਅਰ ਸਮੱਗਲਰ ਸੀ। ਪੁਲਿਸ ਉਸ ਨੂੰ ਜਦੋਂ ਫੜ੍ਹਨ ਗਈ ਤਾਂ ਰਾਤ ਨੂੰ ਪੁਲਿਸ ਵੱਲੋਂ ਉਸ ਨੂੰ ਕੁੱਟਿਆ ਵੀ ਗਿਆ।

**Mr. Speaker :** Do not mix one issue with the other. ਤੁਸੀਂ ਆਪਣੀ ਸਪੈਸੇਫਿਕ ਗੱਲ ਕਰੋ। ਤੁਸੀਂ ਤਾਂ ਲੈਕਚਰ ਹੀ ਕਰਨਾ ਸ਼ੁਰੂ ਕਰ ਦਿੱਤਾ।

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਇਸ ਤੋਂ ਵੱਡੀ ਹੋਰ ਕੀ ਗੱਲ ਹੋ ਸਕਦੀ ਹੈ। ਲਾਅ ਐਂਡ ਆਰਡਰ ਦੀ ਗੱਲ ਹੈ। ਪੁਲਿਸ ਮੁਲਾਜ਼ਮ ਹੀ ਲੋਕਾਂ ਨੂੰ ਕੁੱਟੀ ਜਾਂਦੇ ਹਨ, ਲੋਕਾਂ ਨੂੰ ਮਾਰੀ ਜਾਂਦੇ ਹਨ।

**ਮਾਨਯੋਗ ਸਪੀਕਰ :** ਤੁਸੀਂ ਕਹਿਣਾ ਕੀ ਚਾਹੁੰਦੇ ਹੋ?

**ਸਰਦਾਰ ਸੁਖਜਿੰਦਰ ਸਿੰਘ :** ਮੈਨੂੰ ਬੋਲਣ ਦਿਉਗੇ ਤਾਂ ਹੀ ਮੈਂ ਆਪਣੀ ਗੱਲ ਕਹਾਂਗਾ ਜੀ।

**ਮਾਨਯੋਗ ਸਪੀਕਰ :** ਹਾਂ ਜੀ, ਦੱਸੋ। ਤੁਹਾਡਾ ਦੋ ਮਿੰਟ ਦਾ ਮੇਰੇ ਨਾਲ ਵਾਅਦਾ ਹੈ।

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਇੰਨਾ ਵੱਡਾ ਮਸਲਾ ਹੈ। ਕੁੜੀਆਂ ਤੇ ਤੇਜ਼ਾਬ ਸੁੱਟਿਆ ਗਿਆ, ਲਾਅ ਐਂਡ ਆਰਡਰ ਦੀ ਗੱਲ ਹੈ। ਦੋ ਮਿੰਟ ਵਿੱਚ ਤਾਂ ਗੱਲ ਸ਼ਾਇਦ ਪੂਰੀ ਨਾ ਹੋ ਸਕੇ। ਮੈਂ ਇਹੀ ਗੱਲ ਕਰਨੀ ਚਾਹੁੰਦਾ ਹਾਂ। ਡਿਪਟੀ ਸੀ.ਐਮ. ਸਾਹਿਬ, ਮੇਰਾ ਖ਼ਿਆਲ ਹੈ ਕਿ ਸਾਡੇ ਉਸ ਏਰੀਏ ਵਿੱਚ ਪਿਛਲੇ ਸਾਢੇ ਕੁ ਚਾਰ ਸਾਲਾਂ ਵਿੱਚ 10 ਵਾਰ ਐਸ.ਐਸ.ਪੀ. ਟਰਾਂਸਫਰ ਕੀਤੇ ਗਏ ਹਨ ਜਦਕਿ ਕਿਸੇ ਵੀ ਥਾਣੇ ਦੇ ਐਸ.ਐਚ.ਓ. ਦੀ ਕਦੇ ਟਰਾਂਸਫਰ ਨਹੀਂ ਹੋਈ। ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਡਿਪਟੀ ਮੁੱਖ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ (ਅਖ਼ਬਾਰ ਦਿਖਾਉਂਦੇ ਹੋਏ) ਇਹ ਉਸ ਬੰਦੇ ਦੀ ਫੋਟੋ ਹੈ, ਉਸ ਨੂੰ ਮਾਰਿਆ ਗਿਆ.....

**Mr. Speaker :** Don't show the paper.

**ਸਰਦਾਰ ਸੁਖਜਿੰਦਰ ਸਿੰਘ :** ** ** (.....ਵਿਘਨ, ਸ਼ੋਰ)

**ਮਾਲ ਤੇ ਮੁੜ ਵਸੇਬਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ):** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਨ੍ਹਾਂ ਨੇ ਹਾਊਸ ਨੂੰ ਮਿਸਲੀਡ ਕਰਨ ਦਾ ਸ਼ੌਂਕ ਬਣਾਇਆ ਹੋਇਆ ਹੈ।

**ਸਰਦਾਰ ਸੁਖਜਿੰਦਰ ਸਿੰਘ :** ਮਜੀਠੀਆ ਸਾਹਿਬ, ਬੈਠੋ। ਇੱਕ ਮਿੰਟ ਮੇਰੀ ਗੱਲ ਸੁਣ ਲਵੋ। ਉੱਠ ਕੇ ਬੋਲਣ ਦੀ ਤੁਹਾਡੀ ਆਦਤ ਬਣ ਗਈ ਹੈ।

---

**Not recorded as ordered by the Chair.

**ਮਾਲ ਤੇ ਮੁੜ ਵਸੇਬਾ ਮੰਤਰੀ :** ਉਸ ਐਸ.ਐਚ.ਓ ਦਾ ਉਸ ਪਰਚੇ ਵਿੱਚ ਕੋਈ ਨਾਮ ਨਹੀਂ ਹੈ।

**ਸਰਦਾਰ ਸੁਖਜਿੰਦਰ ਸਿੰਘ :** ਤੁਹਾਨੂੰ ਕਿਸ ਤਰ੍ਹਾਂ ਪਤਾ ਹੈ?

**ਮਾਲ ਤੇ ਮੁੜ ਵਸੇਬਾ ਮੰਤਰੀ :** ਉਸ ਐਸ.ਐਚ.ਓ ਦੇ ਪਰਿਵਾਰ ਨਾਲ ਇਨ੍ਹਾਂ ਦੀ ਪਰਸਨਲ ਰੰਜਿਸ਼ ਹੈ। ਮੈਨੂੰ ਹੈਰਾਨਗੀ ਹੁੰਦੀ ਹੈ ਕਿ ਇਹ ਉਨ੍ਹਾਂ ਦੇ ਪਰਿਵਾਰਾਂ ਨਾਲ ਪਰਸਨਲ ਰੰਜਿਸ਼ਾਂ ਰੱਖਦੇ ਹਨ। ਇਹ ਤਿੰਨ ਦਿਨ ਬਟਾਲੇ ਸੀ ਤਾਂ ਇੱਥੇ ਸ਼ਾਂਤੀ ਬਣੀ ਹੋਈ ਸੀ। ਅੱਜ ਆ ਗਏ ਹਨ.... (ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਨਹੀਂ ਜੀ।

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਇਹ ਮੇਰਾ ਸਮਾਂ ਹੈ। ਮੈਨੂੰ ਬੋਲ ਲੈਣ ਦਿਉ ਜੀ।

**ਮਾਨਯੋਗ ਸਪੀਕਰ** : ਤੁਹਾਨੂੰ ਸਮਾਂ ਦੇ ਦਿੱਤਾ ਹੈ ਪਰ ਤੁਸੀਂ ਤਾਂ ਐਲੀਗੇਸ਼ਨ ਲਗਾਉਣੇ ਸ਼ੁਰੂ ਕਰ ਦਿੱਤੇ।

**ਸਰਦਾਰ ਸੁਖਜਿੰਦਰ ਸਿੰਘ :** ** **

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਕੱਲ੍ਹ ਇਕ new comer, ਜੂਨੀਅਰ ਮੈਂਬਰ ਦੀ ਸ਼ਿਕਾਇਤ ਸੀ ਕਿ ਮੈਨੂੰ ਜ਼ੀਰੋ ਆਵਰ ਵਿੱਚ ਟਾਈਮ ਨਹੀਂ ਮਿਲਿਆ। ਅੱਜ ਉਨ੍ਹਾਂ ਨੂੰ ਜ਼ਰੂਰ ਟਾਈਮ ਦੇ ਦਿਉ।

**Mr. Speaker :** I will accommodate him. I know better than you. I know he is junior.

**ਸਰਦਾਰ ਸਾਧੂ ਸਿੰਘ :** ਸਪੀਕਰ ਸਾਹਿਬ, ਪੰਜਾਬ ਸਰਕਾਰ ਬੇਦਰਦ ਹੈ। ਇਹ ਗਰੀਬਾਂ ਪ੍ਰਤੀ ਕਿੰਨੇ ਕੁ ਪ੍ਰਤੀਬੱਧ ਹਨ? ਇਹ ਗਰੀਬਾਂ ਦਾ ਕਿੰਨਾ ਕੁ ਫਾਇਦਾ ਕਰਨਾ ਚਾਹੁੰਦੇ ਹਨ?

**ਮਾਨਯੋਗ ਸਪਕੀਰ :** ਤੁਸੀਂ ਆਪਣਾ ਪੁਆਇੰਟ ਰੱਖੋ, ਲੈਕਚਰ ਨਹੀਂ ਕਰਨਾ। Zero Hour is only for urgent matters.

**ਸਰਦਾਰ ਸਾਧੂ ਸਿੰਘ :** ਸਪੀਕਰ ਸਾਹਿਬ, 125 ਚੌਂਕੀਦਾਰ ਆਪਣੀਆਂ

---

** **Not recorded as ordered by the Chair.

ਮੰਗਾਂ ਮਨਵਾਉਣ ਵਾਸਤੇ ਆ ਰਹੇ ਸੀ, ਜਿਨ੍ਹਾਂ ਨੂੰ ਪੰਜਾਬ ਪੁਲਿਸ ਨੇ ਛੱਲੀਆਂ ਵਾਂਗ ਕੁੱਟਿਆ ਅਤੇ ਹੁਣ ਉਹ ਹਸਪਤਾਲ ਵਿਚ ਦਾਖਲ ਹਨ। ਸਪੀਕਰ ਸਾਹਿਬ, ਤੁਹਾਡੇ ਪਾਇਲ ਹਲਕੇ ਦੇ ਪਿੰਡ ਕਲਾੜ ਦਾ ਇਕ ਬੰਦਾ ਪੂਰਨ ਸਿੰਘ ਵੀ ਸੈਕਟਰ-16 ਦੇ ਹਸਪਤਾਲ ਵਿਚ ਬੇਹੋਸ਼ ਪਿਆ ਹੈ।

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ (ਬੈਠੇ-ਬੈਠੇ):** ਕਿੱਥੇ ਕੁੱਟਿਆ ਹੈ?

**ਸਰਦਾਰ ਸਾਧੂ ਸਿੰਘ :** ਉਹ ਵਿਧਾਨ ਸਭਾ ਵੱਲ ਨੂੰ ਆ ਰਹੇ ਸਨ, ਮੇਰੇ ਕੋਲ ਪੇਪਰ ਹੈ.... (ਵਿਘਨ, ਸ਼ੋਰ)

**Mr. Speaker:** Please don't show the papers, you can only quote.

**ਸਰਦਾਰ ਸਾਧੂ ਸਿੰਘ :** ਸਪੀਕਰ ਸਾਹਿਬ, ਕੀ ਉਹ ਲੋਕ ਆਪਣੀਆਂ ਮੰਗਾਂ ਰੱਖ ਨਹੀਂ ਸਕਦੇ? ਜਿਸ ਕਾਰਨ ਉਨ੍ਹਾਂ ਨੂੰ ਕੁੱਟਿਆ ਗਿਆ ਹੈ।(ਵਿਘਨ..ਸ਼ੋਰ)

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ (ਬੈਠੇ-ਬੈਠੇ):** ਕਿੱਥੇ ਕੁੱਟਿਆ ਹੈ?

**ਸਰਦਾਰ ਸਾਧੂ ਸਿੰਘ :** ਇੱਥੇ ਚੰਡੀਗੜ੍ਹ ਵਿਚ ਕੁੱਟਿਆ ਹੈ।

**ਉਪ ਮੁੱਖ ਮੰਤਰੀ (ਬੈਠੇ-ਬੈਠੇ):** ਇੱਥੇ ਕਿਹੜੀ ਪੰਜਾਬ ਪੁਲਿਸ ਹੈ, ਜਿਸ ਨੇ ਕੁੱਟਿਆ ਹੈ?(ਵਿਘਨ..ਸ਼ੋਰ)

**ਸਰਦਾਰ ਸਾਧੂ ਸਿੰਘ :** ਚਾਹੇ ਕਿਸੇ ਨੇ ਵੀ ਕੁੱਟੇ ਹੋਣ।(ਵਿਘਨ..ਸ਼ੋਰ)

**ਮਾਨਯੋਗ ਸਪੀਕਰ :** ਬੈਠੋ ਜੀ, ਨੈਕਸਟ, ਸਰਦਾਰ ਨਤਵੇਜ ਸਿੰਘ ਚੀਮਾ ਜੀ।

**ਸਰਦਾਰ ਨਵਤੇਜ ਸਿੰਘ ਚੀਮਾ :** ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਬੋਲਣ ਦਾ ਸਮਾਂ ਦਿੱਤਾ ਹੈ। ਮੈਂ ਮਿੱਤਲ ਸਾਹਿਬ ਦਾ ਵੀ ਧੰਨਵਾਦੀ ਹਾਂ ਜਿਨ੍ਹਾਂ ਨੇ ਮੇਰੀ ਸਿਫਾਰਸ਼ ਕੀਤੀ ਹੈ।(ਵਿਘਨ..ਸ਼ੋਰ)

**ਸਰਦਾਰ ਸਾਧੂ ਸਿੰਘ :** ਸਪੀਕਰ ਸਾਹਿਬ, ਗਰੀਬ ਆਦਮੀ ਕੁੱਟੇ ਜਾ ਰਹੇ ਹਨ.....(ਵਿਘਨ, ਸ਼ੋਰ)

**ਸਰਦਾਰ ਨਵਤੇਜ ਸਿੰਘ ਚੀਮਾ :** ਸਾਧੂ ਸਿੰਘ ਜੀ, ਮੈਨੂੰ ਗੱਲ ਕਰ ਲੈਣ

[ ਸਰਦਾਰ ਨਵਤੇਜ ਸਿੰਘ ਚੀਮਾ ]

ਦਿਓ। ਸਪੀਕਰ ਸਾਹਿਬ, ਹਮੇਸ਼ਾ ਹੀ ਅੱਗੇ ਵਾਲੀਆਂ ਦੋ ਲਾਈਨਾਂ ਵਾਲੇ ਸਤਿਕਾਰਯੋਗ ਮੈਂਬਰਾਂ ਨੂੰ ਹੀ ਟਾਈਮ ਮਿਲਦਾ ਹੈ। ਇਸ ਲਈ ਮੈਂ ਕੱਲ੍ਹ ਮੰਤਰੀ ਸਾਹਿਬ ਨੂੰ ਬੇਨਤੀ ਕੀਤੀ ਸੀ।

**ਮਾਨਯੋਗ ਸਪੀਕਰ :** ਨਹੀਂ ਜੀ, ਮੈਂ ਤੁਹਾਡਾ ਪੂਰਾ ਖਿਆਲ ਰੱਖਦਾ ਹਾਂ। ਮੈਂ ਤਾਂ new comer ਦੀ ਹਮੇਸ਼ਾ ਹੀ ਰਿਸਪੈਕਟ ਕਰਦਾ ਹਾਂ। (ਵਿਘਨ..ਸ਼ੋਰ) Please listen. ਹੁਣ ਤੁਸੀਂ ਬੱਚੇ ਨੂੰ ਬੋਲਣ ਲਈ ਸਮਾਂ ਦਿਵਾ ਕੇ ਆਪ ਹੀ ਡਿਸਟਰਬ ਕਰ ਰਹੇ ਹੋ।

**ਸ਼੍ਰੀ ਸੁਨੀਲ ਜਾਖੜ(ਬੈਠੇ-ਬੈਠੇ) :** ਸਰ, ਇਹ ਬੱਚਾ ਨਹੀਂ ਹੈ। He is a responsible Member of the House.

**ਮਾਨਯੋਗ ਸਪੀਕਰ :** ਮੈਂ ਤਾਂ ਖੁਦ ਉਸਦੀ ਫੇਵਰ ਕਰਦਾ ਹਾਂ।

**ਸਰਦਾਰ ਨਵਤੇਜ ਸਿੰਘ ਚੀਮਾ :** ਸਪੀਕਰ ਸਾਹਿਬ, ਇਹ ਬੜਾ ਸੀਰੀਅਸ ਇਸ਼ੂ ਹੈ। ਆਪਾਂ ਬੇਰੁਜ਼ਗਾਰੀ ਖ਼ਤਮ ਕਰਨ ਦੀ ਗੱਲ ਕਰਦੇ ਹਾਂ.....

**ਮਾਨਯੋਗ ਸਪੀਕਰ :** ਅੱਜ ਸਦਨ ਵਿਚ ਬੇਰੁਜ਼ਗਾਰੀ ਤੇ ਡਿਸਕਸ਼ਨ ਰੱਖੀ ਹੋਈ ਹੈ।

**ਸਰਦਾਰ ਨਵਤੇਜ ਸਿੰਘ ਚੀਮਾ :** ਸਪੀਕਰ ਸਾਹਿਬ, ਪੰਜਾਬ ਵਿਚ 18,000 ਦੇ ਕਰੀਬ ਪਰਿਵਾਰ ਪੈਸਟੀਸਾਈਡਜ਼ ਦੀਆਂ ਦੁਕਾਨਾਂ ਚਲਾਉਂਦੇ ਹਨ, ਜਿਥੋਂ ਕਿਸਾਨ ਫਸਲਾਂ ਲਈ ਦਵਾਈਆਂ ਖਰੀਦਦੇ ਹਨ। 30-35 ਸਾਲ ਤੋਂ ਦੁਕਾਨਾਂ ਚਲਾਉਣ ਵਾਲੇ ਉਨ੍ਹਾਂ 18,000 ਪਰਿਵਾਰਾਂ ਤੇ ਅੱਜ ਤਲਵਾਰ ਲਟਕ ਗਈ ਹੈ ਕਿਉਂਕਿ ਸਰਕਾਰ ਨੇ ਇਹ ਫੈਸਲਾ ਕੀਤਾ ਹੈ ਕਿ ਕੇਵਲ ਬੀ.ਐਸ.ਸੀ. ਡਿਪਲੋਮਾ ਹੋਲਡਰਾਂ ਦਾ ਹੀ ਲਾਇਸੰਸ ਰਿਨਿਊ ਕੀਤਾ ਜਾਵੇਗਾ। ਸਪੀਕਰ ਸਾਹਿਬ, ਇਸ ਸਥਿਤੀ ਵਿੱਚ ਉਨ੍ਹਾਂ 18,000 ਪਰਿਵਾਰਾਂ ਦਾ ਕੀ ਬਣੇਗਾ? ਉਹ ਬੇਰੁਜ਼ਗਾਰ ਹੋ ਜਾਣਗੇ ਜਦਕਿ ਉਨ੍ਹਾਂ ਨੂੰ ਇਸ ਕੰਮ ਦਾ 30-35 ਸਾਲ ਦਾ ਤਜ਼ਰਬਾ ਹੈ। ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਇਸ ਦਾ ਕੋਈ ਹੱਲ ਕਰਨਾ ਚਾਹੀਦਾ ਹੈ, ਨਹੀਂ ਤਾਂ ਇਸ ਤਰ੍ਹਾਂ ਉਨ੍ਹਾਂ ਲੋਕਾਂ ਦਾ ਬਹੁਤ ਨੁਕਸਾਨ ਹੋਵੇਗਾ। ਉਹ ਆਪਣੇ ਬੱਚੇ ਕਿਸ ਤਰ੍ਹਾਂ ਪਾਲਣਗੇ, ਜਿਹੜੇ 30-35 ਸਾਲ ਤੋਂ ਇਹੀ ਕੰਮ ਕਰ ਰਹੇ ਹਨ। ਧੰਨਵਾਦ ਜੀ।

**ਸ਼੍ਰੀ ਸੁਰਿੰਦਰ ਡਾਵਰ :** ਸਪੀਕਰ ਸਾਹਿਬ, ਮੈਂ ਆਪਣੇ ਹਲਕੇ

ਕਿਲ੍ਹਾ ਮੁਹੱਲਾ ਦੀ ਗੱਲ ਕਰਨਾ ਚਾਹੁੰਦਾ ਹਾਂ, ਜਿਥੇ ਬਿਜਲੀ ਦੀਆਂ ਤਾਰਾਂ ਘਣੀ ਅਬਾਦੀ ਵਿਚੋਂ ਗੁਜ਼ਰਦੀਆਂ ਹਨ।

**ਮਾਨਯੋਗ ਸਪੀਕਰ :** ਇਹ ਮੈਟਰ ਤੁਸੀਂ ਅੱਗੇ ਵੀ ਧਿਆਨ ਵਿੱਚ ਲਿਆਂਦਾ ਹੈ।

**ਸ਼੍ਰੀ ਸੁਰਿੰਦਰ ਡਾਵਰ :** ਸਪੀਕਰ ਸਾਹਿਬ, ਅੱਗੇ ਇਸ ਬਾਰੇ ਸਰਕਾਰ ਵੱਲੋਂ ਕੁਝ ਨਹੀਂ ਕੀਤਾ ਗਿਆ, ਇਸ ਲਈ ਮੈਂ ਦੁਬਾਰਾ ਗੱਲ ਕਰ ਰਿਹਾ ਹਾਂ। ਉਪ ਮੁੱਖ ਮੰਤਰੀ ਸਾਹਿਬ ਨੇ ਪਿਛਲੇ ਸੈਸ਼ਨ ਵਿਚ ਵਾਅਦਾ ਕੀਤਾ ਸੀ ਕਿ 6 ਮਹੀਨੇ ਦੇ ਵਿਚ ਵਿਚ ਬਿਜਲੀ ਦੀਆਂ ਤਾਰਾਂ ਚੁੱਕ ਦਿੱਤੀਆਂ ਜਾਣਗੀਆਂ। ਹੁਣ ਇਨ੍ਹਾਂ ਨੇ ਫਿਰ ਵਿਸ਼ਵਾਸ ਦੁਆਇਆ ਹੈ ਕਿ 31.05.2016 ਤੱਕ ਤਾਰਾਂ ਬਦਲ ਦਿਆਂਗੇ ਪਰ ਕੀ ਇਹ ਵਾਅਦੇ ਹੀ ਕਰੀ ਜਾਣਗੇ ਜਾਂ ਕੰਮ ਵੀ ਹੋਏਗਾ?

**ਮਾਨਯੋਗ ਸਪੀਕਰ :** ਉਥੇ ਵਾਕਿਆ ਹੀ ਬਹੁਤ ਸੰਘਣੀ ਅਬਾਦੀ ਹੈ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਜਿਹੀਆਂ ਮੁਸ਼ਕਿਲਾਂ ਨੂੰ ਦੂਰ ਕਰਨ ਲਈ ਅਸੀਂ ਪੰਜਾਬ ਵਿਚ ਬਹੁਤ ਵੱਡਾ ਕੰਮ ਸ਼ੁਰੂ ਕੀਤਾ ਹੈ। ਤਕਰੀਬਨ ਦੋ-ਢਾਈ ਹਜ਼ਾਰ ਕਰੋੜ ਰੁਪਏ ਨਾਲ ਇਹ ਕੰਮ ਚਾਲੂ ਕੀਤਾ ਹੈ। ਲੁਧਿਆਣਾ ਵਿਚ ਐਲ.ਐਂਡ. ਟੀ. ਕੰਪਨੀ ਇਹ ਕੰਮ ਕਰ ਰਹੀ ਹੈ। ਅਸੀਂ ਬਹੁਤ ਸਾਰਾ ਏਰੀਆ ਕਵਰ ਕਰ ਚੁੱਕੇ ਹਾਂ। ਮੈਂਬਰ ਸਾਹਿਬ ਦਾ ਏਰੀਆ ਕਾਫੀ ਡਿਫੀਕਲਟ ਹੈ, ਮੈਂ ਆਪ ਇਸ ਕੰਮ ਨੂੰ pursue ਕਰ ਰਿਹਾ ਹਾਂ ਅਤੇ ਮੈਨੂੰ ਪੂਰੀ ਉਮੀਦ ਹੈ ਕਿ ਜਲਦੀ ਹੀ ਇਹ ਕੰਮ ਪੂਰਾ ਹੋ ਜਾਵੇਗਾ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਦਾ ਧਿਆਨ ਇਕ ਅਹਿਮ ਮੁੱਦੇ ਵੱਲ ਦਿਵਾਉਣਾ ਚਾਹੁੰਦਾ ਹਾਂ। ਉਹ ਇਹ ਹੈ ਕਿ ਤਿੰਨ ਜ਼ਿਲ੍ਹਿਆਂ ਨਾਲ ਬਹੁਤ ਵੱਡਾ ਵਿਤਕਰਾ ਕੀਤਾ ਗਿਆ ਹੈ। ਅੱਜ ਦੇ ਪੰਜਾਬੀ ਟ੍ਰਿਬਿਊਨ ਅਖ਼ਬਾਰ ਵਿਚ ਇਸ ਸਬੰਧੀ ਖ਼ਬਰ ਵੀ ਲੱਗੀ ਹੈ ਕਿ ਖੇਤੀਬਾੜੀ ਸੰਦਾਂ ਉੱਤੇ ਕਿਸਾਨਾਂ ਨੂੰ ਜੋ ਸਬਸਿਡੀ ਮਿਲਦੀ ਸੀ, ਉਸ ਵਿਚੋਂ ਮੋਹਾਲੀ, ਰੋਪੜ ਅਤੇ ਪਠਾਨਕੋਟ ਨੂੰ ਬਾਹਰ ਕੱਢ ਦਿੱਤਾ ਗਿਆ ਹੈ। ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਏਰੀਏ ਦੇ ਕਿਸਾਨ ਸਬਜ਼ੀ ਦੀ ਖੇਤੀ ਕਰਦੇ ਹਨ। ਸਾਡੇ ਨਾਲ ਇੰਨਾ ਵਿਤਕਰਾ ਕਿਉਂ ਕੀਤਾ ਜਾ ਰਿਹਾ ਹੈ?

[ ਸਰਦਾਰ ਬਲਬੀਰ ਸਿੰਘ ਸਿੱਧੂ ]

ਸੀ.ਐਮ. ਸਾਹਿਬ ਜੋ ਕਿ ਆਪ ਇੱਕ ਕਿਸਾਨ ਹਨ, ਮੈਂ ਉਨ੍ਹਾਂ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਜ਼ਿਲ੍ਹਿਆਂ ਨੂੰ ਵੀ ਵਿੱਚ ਸ਼ਾਮਲ ਕੀਤਾ ਜਾਵੇ ਤਾਂ ਕਿ ਇਥੋਂ ਦੇ ਕਿਸਾਨਾਂ ਨਾਲ ਧੱਕਾ ਨਾ ਹੋਵੇ।

**ਸ਼੍ਰੀਮਤੀ ਰਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਮੇਰਾ ਪੁਆਇੰਟ ਇਹ ਹੈ ਕਿ ਪਹਿਲਾਂ ਜਿਹੜੇ ਡਿਪੂ ਆਟਾ ਦਾਲ ਸਕੀਮ ਰਾਹੀਂ ਇਨ੍ਹਾਂ ਦੀ ਵੰਡ ਕਰਦੇ ਸੀ, ਮੈਨੂੰ ਪਿੱਛੇ ਜਿਹੇ ਉਹ ਸਾਰੇ ਡਿਪੂ ਹੋਲਡਰ ਆ ਕੇ ਮਿਲੇ ਕਿ ਸਾਨੂੰ ਪਿਛਲੀ ਪੇਮੈਂਟ ਨਹੀਂ ਹੋਈ ਹੈ ਅਤੇ ਹੁਣ ਵੀ ਸਾਨੂੰ ਲਿਸਟ ਵਿਚੋਂ ਕੱਢਿਆ ਗਿਆ ਹੈ। ਉਸ ਵਿੱਚ ਹੁੰਦਾ ਕੀ ਹੈ ਕਿ ਹਲਕਾ ਇੰਚਾਰਜ ਜਿਹੜੀਆਂ ਕਮੇਟੀਆਂ ਬਣਾਉਂਦੇ ਹਨ, ਉਸ ਵਿੱਚ ਸਰਕਾਰੀ ਪੱਖ ਵਾਲਿਆਂ ਨੂੰ ਲਿਆ ਜਾਂਦਾ ਹੈ। ਮੈਂ ਸਮਝਦੀ ਹਾਂ ਕਿ ਜੇਕਰ ਕੋਈ ਅਜਿਹੀ ਗੱਲ ਹੈ ਤਾਂ ਮਾਮਲੇ ਵਿੱਚ ਜ਼ਰੂਰ ਚੈੱਕ ਰੱਖਿਆ ਜਾਣਾ ਚਾਹੀਦਾ ਹੈ। ਉਸ ਇਲਾਕੇ ਦਾ ਐਮ.ਐਲ.ਏ. ਜਾਂ ਉਥੋਂ ਦੀ ਪੰਚਾਇਤ ਜ਼ਰੂਰ ਹੋਵੇ ਜਾਂ ਮਹਿਕਮੇ ਦਾ ਕੋਈ ਅਫ਼ਸਰ ਜ਼ਰੂਰ ਉਥੇ ਮੌਜੂਦ ਹੋਣਾ ਚਾਹੀਦਾ ਹੈ ਤਾਂ ਕਿ ਕੋਈ ਕਾਣੀ-ਵੰਡ ਨਾ ਹੋਵੇ। ਇਹ ਸ਼ਿਕਾਇਤ ਵੀ ਮਿਲੀ ਹੈ ਕਿ ਇਹ ਨੀਲੇ ਕਾਰਡਾਂ ਦੇ ਵਿਤਰਣ ਵਿੱਚ ਵੀ ਬਹੁਤ ਪੱਖਪਾਤ ਹੋਇਆ ਹੈ, ਜੈਨੂਅਨ ਬੰਦੇ ਇਨ੍ਹਾਂ ਕਾਰਡਾਂ ਤੋਂ ਵਾਂਝੇ ਰਹਿ ਗਏ ਹਨ।

ਮੇਰਾ ਇਕ ਹੋਰ ਸ਼ਿਕਵਾ ਇਹ ਹੈ ਕਿ ਮੈਂ ਆਪਣੇ ਪੰਜ ਸਵਾਲ ਲਗਵਾਏ ਸੀ, ਉਸ ਵਿਚੋਂ ਤੁਸੀਂ ਕੇਵਲ ਦੋ ਐਡਮਿਟ ਕੀਤੇ ਹਨ। ਇਸ ਮੈਟਰ ਸਬੰਧੀ ਵੀ ਇੱਕ ਸਵਾਲ ਦਿੱਤਾ ਸੀ ਜੋ ਕਿ ਬਿਨਾ ਨਿਸ਼ਾਨ ਵਾਲਾ ਕਰ ਦਿੱਤਾ ਹੈ। ਜਿਸ ਦਾ ਜਵਾਬ ਬਾਅਦ ਵਿੱਚ ਆ ਜਾਏਗਾ ਅਤੇ ਮੈਨੂੰ ਇਹ ਵੀ ਪਤਾ ਹੈ ਕਿ ਉਹ ਜਵਾਬ ਕਦੇ ਆਉਣਾ ਨਹੀਂ ਹੈ। ਤੁਹਾਡੀ ਮਿਹਰਬਾਨੀ ਹੋਵੇਗੀ ਜੇਕਰ ਇਹ ਸਵਾਲ ਤੁਸੀਂ ਦੂਜੇ ਪਾਸੇ ਲਗਾ ਦਿਓਗੇ ਜੀ।

**Mr. Speaker :** Thank you.

**ਸਰਦਾਰ ਗੁਰਕੀਰਤ ਸਿੰਘ :** ਸਪੀਕਰ ਸਾਹਿਬ, ਮੈਂ ਪਿਛਲੇ ਸੋਮਵਾਰ ਇੱਕ ਘਟਨਾ ਦਾ ਜ਼ਿਕਰ ਕੀਤਾ ਸੀ। ਮੇਰੇ ਹਲਕੇ ਖੰਨੇ ਵਿੱਚ ਬੜੀ ਦਰਦਨਾਕ ਘਟਨਾ ਵਾਪਰੀ ਸੀ, ਚਾਈਨਾ ਡੋਰ ਨਾਲ ਇੱਕ ਮੌਤ ਹੋ ਗਈ ਸੀ।

**ਮਾਨਯੋਗ ਸਪੀਕਰ:** ਇਹ ਗੱਲ ਹੋ ਤਾਂ ਗਈ ਹੈ।

**ਸਰਦਾਰ ਗੁਰਕੀਰਤ ਸਿੰਘ :** ਸਰ, ਗੱਲ ਤਾਂ ਹੋ ਗਈ ਸੀ ਪਰ ਸੱਤਾ ਦੇ ਗਲਿਆਰਿਆਂ ਵਿੱਚ ਮੇਰੀ ਉਹ ਗੱਲ ਸੁਣੀ ਨਹੀਂ ਗਈ ਜਾਂ ਫਿਰ ਰੌਲੇ-ਰੱਪੇ

ਵਿੱਚ ਥੋੜ੍ਹੀ ਦੱਬ ਕੇ ਰਹਿ ਗਈ ਜੀ। ਮੇਰੀ ਅਪੀਲ ਹੈ ਕਿ ਤਰਸ ਦੇ ਅਧਾਰ ਤੇ ਉਸ ਪਰਿਵਾਰ ਨੂੰ, ਜਿਸ ਵਿੱਚ ਇੱਕ ਨੌ ਸਾਲ ਦਾ ਅਤੇ ਇੱਕ ਸੱਤ ਸਾਲ ਦਾ ਬੱਚਾ ਹੈ ਅਤੇ ਉਸ ਮ੍ਰਿਤਕ ਦੀ ਵਿਧਵਾ ਹੈ, ਸਰਕਾਰ ਨੂੰ ਉਸ ਪਰਿਵਾਰ ਦੀ ਫਾਇਨਾਂਸ਼ੀਅਲੀ ਹੈਲਪ ਕਰਨੀ ਚਾਹੀਦੀ ਹੈ। ਇਹ ਬਹੁਤ ਹੀ ਗਰੀਬ ਪਰਿਵਾਰ ਹੈ। ਮੇਰੀ ਮੁੱਖ ਮੰਤਰੀ ਜੀ ਨੂੰ ਦਿਲੀ ਸਿਫਾਰਸ਼ ਹੈ ਕਿ ਉਸ ਦੀ ਪਤਨੀ ਨੂੰ ਜ਼ਰੂਰ ਨੌਕਰੀ ਦਿੱਤੀ ਜਾਵੇ ਕਿਉਂਕਿ ਉਹ ਪੜ੍ਹੀ-ਲਿਖੀ ਹੈ। ਧੰਨਵਾਦ ਜੀ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੇ ਜਿਹੜਾ ਸਵਾਲ ਉਠਾਇਆ ਹੈ, ਕਾਨੂੰਨ ਮੁਤਾਬਿਕ ਉਸ ਪਰਿਵਾਰ ਨੂੰ ਇੱਕ ਲੱਖ ਰੁਪਏ ਦੀ ਹੈਲਪ ਦਿੱਤੀ ਹੈ, ਮੁਆਵਜ਼ਾ ਤਾਂ ਕੀ ਕਹਿਣਾ ਹੈ ਕਿਉਂਕਿ ਇੱਕ ਜਾਨ ਹੀ ਚਲੀ ਗਈ। ਦੋਵੇਂ ਬੱਚਿਆਂ ਅਤੇ ਮ੍ਰਿਤਕ ਦੀ ਪਤਨੀ, ਤਿੰਨਾਂ ਦੀ ਪੈਨਸ਼ਨ ਲਗਾ ਦਿੰਦੇ ਹਾਂ। (ਥੰਪਿੰਗ) ਮੈਂਬਰ ਸਾਹਿਬ, ਤੁਸੀਂ ਮਿਹਰਬਾਨੀ ਕਰਕੇ ਡੀ.ਸੀ. ਤੋਂ ਲਿਖਵਾ ਕੇ ਦੇ ਦਿਓ ਕਿਉਂਕਿ ਸਿਸਟਮ ਮੁਤਾਬਿਕ ਕੋਈ ਕੰਪਨਸੇਸ਼ਨ ਵਗੈਰਾ ਦੇਣਾ ਹੋਵੇ ਤਾਂ ਪਹਿਲਾਂ ਡੀ.ਸੀ. ਵੱਲੋਂ ਲਿਖ ਕੇ ਆਉਂਦਾ ਹੈ। ਇੰਨੀ ਕੁ ਤੁਸੀਂ ਤਕਲੀਫ਼ ਉਠਾ ਲਓ। ਮੈਨੂੰ ਨੋਟ ਵੀ ਕਰਵਾ ਦਿਓ। ਤੁਹਾਡਾ ਕਿਹਾ ਤਾਂ ਮੈਂ ਕਦੇ ਮੋੜਿਆ ਹੀ ਨਹੀਂ ਹੈ। (ਹਾਸਾ)

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ (ਸ਼੍ਰੀ ਅਨਿਲ ਜੋਸ਼ੀ) :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਕਹਿਣਾ ਚਾਹੁੰਦਾ ਹਾਂ, ਸੀ.ਐਮ. ਸਾਹਿਬ ਅਤੇ ਡਿਪਟੀ ਸੀ.ਐਮ. ਸਾਹਿਬ ਬੈਠੇ ਹਨ, ਕੋਈ ਕਾਨੂੰਨ ਸਾਨੂੰ ਜ਼ਰੂਰ ਬਣਾਉਣਾ ਚਾਹੀਦਾ ਹੈ ਕਿਉਂਕਿ ਚਾਈਨਾ ਡੋਰ ਦੀ ਹੁਣ ਤਸਕਰੀ ਅਤੇ ਬਲੈਕ ਹੋਣ ਲੱਗ ਪਈ ਹੈ। ਜਿਸ ਤਰ੍ਹਾਂ ਕੋਈ ਇਲਲੀਗਲ ਕੰਮ ਹੁੰਦਾ ਹੈ, ਨਸ਼ਾ ਵਿਕਦਾ ਹੈ ਜਾਂ ਕੋਈ ਨਜਾਇਜ਼ ਹਥਿਆਰ ਵਾਲਾ ਕੰਮ ਹੁੰਦਾ ਹੈ, ਉਸੇ ਤਰੀਕੇ ਨਾਲ ਇਸ ਦੀ ਤਸਕਰੀ ਹੋਣ ਲੱਗ ਪਈ ਹੈ। ਸਪੀਕਰ ਸਾਹਿਬ, ਇਸ ਵਾਸਤੇ ਕੋਈ ਕਾਨੂੰਨ ਬਣੇ ਅਤੇ ਕਾਨੂੰਨ ਦੇ ਤਹਿਤ ਸਜ਼ਾ ਮੁਕੱਰਰ ਹੋਵੇ, ਫਿਰ ਜਾ ਕੇ ਇਸ ਦੀ ਤਸਕਰੀ ਰੁਕਣੀ ਹੈ। ਅੱਜ ਦੀ ਤਰੀਕ ਵਿੱਚ ਸਿਰਫ਼ ਪਰਚਾ ਦਰਜ ਕਰ ਲੈਂਦੇ ਹਨ। ਇਸ ਉੱਪਰ ਬੈਨ ਲੱਗੇ ਇਸ ਵਾਸਤੇ ਆਪਾਂ ਇੱਥੇ ਕਾਨੂੰਨ ਪਾਸ ਕਰੀਏ। ਇਸ ਦਾ ਕੋਈ ਮਤਾ ਲਿਆਈਏ ਜਾਂ ਇਥੇ ਹੀ ਰਲ ਕੇ ਇਸ ਨੂੰ ਪਾਸ ਕਰੀਏ ਅਤੇ ਸਜ਼ਾ ਦਾ ਪ੍ਰਬੰਧ ਕਰੀਏ।

**ਸਰਦਾਰ ਅਜਾਇਬ ਸਿੰਘ ਭੱਟੀ :** ਸਪੀਕਰ ਸਾਹਿਬ, ਤੁਹਾਡਾ

[ ਸਰਦਾਰ ਅਜਾਇਬ ਸਿੰਘ ਭੱਟੀ ]

ਧੰਨਵਾਦ। ਮੈਂ ਤੁਹਾਡੇ ਰਾਹੀਂ ਮਾਨਯੋਗ ਸੀ.ਐਮ. ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਅਬੋਹਰ ਵਾਲਾ ਭੀਮ ਕਤਲ ਕਾਂਡ ਸਾਰਿਆਂ ਦੀ ਨਾਲੇਜ ਵਿੱਚ ਹੈ। ਪਿਛਲੇ ਦਿਨੀਂ ਮਾਨਯੋਗ ਸੀ.ਐਮ. ਸਾਹਿਬ ਨੇ ਉਨ੍ਹਾਂ ਦੇ ਪਰਿਵਾਰ ਲਈ 10 ਲੱਖ ਰੁਪਏ ਦਾ ਚੈੱਕ ਭੀਮ ਦੇ ਮਾਤਾ ਜੀ ਨੂੰ ਭੇਜਿਆ ਸੀ ਪਰ ਅਫ਼ਸੋਸ ਇਸ ਗੱਲ ਦਾ ਹੈ ਕਿ ਜਦੋਂ ਚੈੱਕ ਬੈਂਕ ਵਿੱਚ ਲਗਾਇਆ ਗਿਆ ਤਾਂ ਉਹ ਡਿਸਆਨਰ ਹੋ ਗਿਆ। ਉਸ ਪਰਿਵਾਰ ਦੇ ਨਾਲ ਇਹ ਇੱਕ ਕੋਝਾ ਮਜ਼ਾਕ ਹੋਇਆ ਹੈ। (ਕੁਝ ਕਾਗਜ਼ ਲਹਿਰਾਉਂਦੇ ਹੋਏ)

**Mr. Speaker :** Do not show the papers.

**ਸਰਦਾਰ ਅਜਾਇਬ ਸਿੰਘ ਭੱਟੀ :** ਇੱਕ ਦਲਿਤ ਪਰਿਵਾਰ ਦੀ ਜ਼ਲਾਲਤ ਹੋਈ ਹੈ। ਮੈਂ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ, ਇਹ ਦੈਨਿਕ ਜਾਗਰਣ ਵਿੱਚ ਖ਼ਬਰ ਛਪੀ ਹੈ।(ਅਖ਼ਬਾਰ ਲਹਿਰਾਉਂਦੇ ਹੋਏ) ਉਸ ਦੇ ਅਧਾਰ ਤੇ ਹੀ ਕੋਈ ਐਕਸ਼ਨ ਲੈ ਲਉ।

**Mr. Speaker :** Don't show the papers. I have said it so many times. ਮੈਂ ਕਈ ਵਾਰ ਕਿਹਾ ਹੈ ਕਿ ਪੇਪਰ ਨਾ ਸ਼ੋਅ ਕਰੋ।

**ਉਪ ਮੁੱਖ ਮੰਤਰੀ :** ਮਾਨਯੋਗ ਮੈਂਬਰ ਸਾਹਿਬ ਨੂੰ ਪਤਾ ਨਹੀਂ ਹੋਣਾ ਕਿ ਅਖ਼ਬਾਰ ਵਿੱਚ ਹਰ ਚੀਜ਼ ਸਹੀ ਨਹੀਂ ਛਪਦੀ। ਤੁਸੀਂ ਵੀ ਜਾਣਦੇ ਹੋ। ਇਸ ਕਰਕੇ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਚੈੱਕ ਤਾਂ ਕੈਸ਼ ਵੀ ਹੋ ਗਿਆ ਹੈ।

**ਸਰਦਾਰ ਅਜਾਇਬ ਸਿੰਘ ਭੱਟੀ :** ਜੇ ਕੈਸ਼ ਹੋ ਗਿਆ ਹੈ ਤਾਂ ਤੁਹਾਡਾ ਧੰਨਵਾਦ। (...ਸ਼ੋਰ..ਵਿਘਨ..)

**ਮਾਨਯੋਗ ਸਪੀਕਰ :** ਬੀਬੀ ਗੁਰਇਕਬਾਲ ਕੌਰ ਜੀ।

**ਸ਼੍ਰੀਮਤੀ ਗੁਰਇਕਬਾਲ ਕੌਰ :** ਸਪੀਕਰ ਸਾਹਿਬ, ਧੰਨਵਾਦ। ਮੈਂ ਤੁਹਾਡੇ ਕੋਲ ਬੈਠਦੀ ਹਾਂ ਤਾਂ ਵੀ ਤੁਸੀਂ ਮੈਨੂੰ ਚਾਂਸ ਨਹੀਂ ਦਿੰਦੇ। (ਹਾਸਾ)

**ਮਾਨਯੋਗ ਸਪੀਕਰ :** ਮੈਂ ਤਾਂ ਆਪਣੀਆਂ ਭੈਣਾਂ ਦਾ ਖਾਸ ਖਿਆਲ ਰੱਖਦਾ ਹਾਂ ਜੀ।

**ਸ਼੍ਰੀਮਤੀ ਗੁਰਇਕਬਾਲ ਕੌਰ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਦਾ ਧਿਆਨ ਇੱਕ ਬਹੁਤ ਹੀ ਅਹਿਮ ਮਸਲੇ ਤੇ ਦਿਵਾਉਣਾ ਚਾਹੁੰਦੀ ਹਾਂ।

ਖੇਤੀਬਾੜੀ ਵਿਭਾਗ ਵੱਲੋਂ ਮਟਰਾਂ ਦਾ ਜਾਅਲੀ ਬੀਜ ਕਿਸਾਨਾਂ ਨੂੰ ਦਿੱਤਾ ਗਿਆ। ਸ਼ਿਕਾਇਤ ਨਿਵਾਰਣ ਕਮੇਟੀ ਵਿੱਚ ਇਸ ਦੀ ਰਿਪੋਰਟ ਵੀ ਭੇਜੀ ਗਈ ਹੈ। ਮੇਰੇ ਏਰੀਏ ਦੇ ਸਾਰੇ ਕਿਸਾਨਾਂ ਨੇ ਇਸ ਸਬੰਧੀ ਧਰਨਾ ਵੀ ਦਿੱਤਾ ਸੀ ਪਰ ਇਸ ਉਤੇ ਸਰਕਾਰ ਵੱਲੋਂ ਹਾਲੇ ਤੱਕ ਕੋਈ ਜਵਾਬ ਨਹੀਂ ਆਇਆ। ਕਿਸਾਨਾਂ ਦਾ ਬਹੁਤ ਨੁਕਸਾਨ ਹੋਇਆ ਹੈ। ਗਰੀਬ ਕਿਸਾਨ ਜੋ ਬੀਜਦਾ ਹੈ ਉਹੀ ਖਾਂਦਾ ਹੈ। ਉਨ੍ਹਾਂ ਦੇ ਘਰਾਂ ਵਿੱਚ ਮੈਂ ਮਜਬੂਰੀ ਦੇਖ ਰਹੀ ਹਾਂ। ਸੋ, ਮੈਂ ਦੱਸਣਾ ਚਾਹੁੰਦੀ ਹਾਂ ਕਿ ਮਟਰਾਂ ਦੇ ਬੀਜ ਦੀ ਵੱਡੀ ਘਪਲੇਬਾਜ਼ੀ ਹੋਈ ਹੈ। ਕਿਸਾਨਾਂ ਨੂੰ ਮਿਆਰੀ ਬੀਜ ਨਹੀਂ ਦਿੱਤਾ ਗਿਆ। ਵਿਭਾਗ ਵੱਲੋਂ ਮਟਰਾਂ ਦੇ ਬੀਜ ਦੀ ਸਹੀ ਖਰੀਦ ਨਹੀਂ ਕੀਤੀ ਗਈ। ਇਨ੍ਹਾਂ ਦੇ ਇੱਕ ਖਾਸ ਵਿਭਾਗ ਦਾ ਕੰਮ ਮਟਰਾਂ ਦਾ ਮਿਆਰ ਦੇਖ ਕੇ ਬੀਜ ਖਰੀਦਣਾ ਹੈ ਪਰ ਉਨ੍ਹਾਂ ਨੇ ਅਜਿਹਾ ਨਹੀਂ ਕੀਤਾ। ਪਹਿਲਾਂ ਇਹ ਬੀਜ ਬਾਗਬਾਨੀ ਵਿਭਾਗ ਖਰੀਦਦਾ ਹੁੰਦਾ ਸੀ। ਪਹਿਲੀ ਗੱਲ, ਇਹ ਗਲਤ ਵਿਭਾਗ ਵੱਲੋਂ ਖਰੀਦਿਆ ਗਿਆ ਹੈ। ਸ਼ਾਇਦ ਉਨ੍ਹਾਂ ਨੇ ਕਿਸੇ ਨੂੰ ਖੁਸ਼ ਕਰਨਾ ਸੀ, ਇਸ ਕਰਕੇ 21,000 ਰੁਪਿਆ ਪ੍ਰਤੀ ਕੁਇੰਟਲ ਖਰੀਦਿਆ ਗਿਆ ਪਰ ਅੱਗੇ ਕਿਸਾਨਾਂ ਨੂੰ ਉਹੀ ਬੀਜ 5000 ਰੁਪਏ ਪ੍ਰਤੀ ਕੁਇੰਟਲ ਦੇ ਹਿਸਾਬ ਨਾਲ ਦਿੱਤਾ ਗਿਆ। ਇਹ ਬਹੁਤ ਵੱਡਾ ਘਪਲਾ ਹੋਇਆ ਹੈ।

**ਮਾਨਯੋਗ ਸਪੀਕਰ :** ਭੈਣ ਜੀ, ਤੁਹਾਡਾ ਪੁਆਇੰਟ ਆ ਗਿਆ ਹੈ।

**ਸ਼੍ਰੀਮਤੀ ਗੁਰਇਕਬਾਲ ਕੌਰ :** ਸਰ, ਇਸ ਦੇ ਨਾਲ ਹੀ ਕੁਨੈਕਟਿਡ ਅਗਲਾ ਮੈਟਰ ਇਹ ਹੈ ਕਿ ਕਿਸਾਨਾਂ ਨੂੰ ਜਿਹੜੀਆਂ ਕੀੜੇਮਾਰ ਦਵਾਈਆਂ ਦਿੱਤੀਆਂ ਗਈਆਂ ਹਨ, ਉਹ ਲੁਧਿਆਣੇ ਦੀ ਇੱਕ ਪ੍ਰਾਈਵੇਟ ਫਰਮ ਤੋਂ ਖਰੀਦੀਆਂ ਗਈਆਂ ਹਨ। ਦੁਕਾਨਦਾਰਾਂ ਨੂੰ ਜ਼ਬਰਦਸਤੀ ਇਸ ਦੀ ਸਪਲਾਈ ਕੀਤੀ ਗਈ। ਇਹ ਕੰਪਨੀ ਨਵਾਂਸ਼ਹਿਰ ਦੇ ਤਿੰਨ-ਚਾਰ ਅਧਿਕਾਰੀਆਂ ਨੂੰ ਮਈ, 2015 ਵਿੱਚ ਵਿਦੇਸ਼ੀ ਦੌਰੇ ਤੇ ਘੁਮਾਉਣ-ਫਿਰਾਉਣ ਲਈ ਲੈ ਕੇ ਗਈ ਸੀ। ਉਨ੍ਹਾਂ ਨੂੰ ਮੁਫ਼ਤ ਸੈਰ-ਸਪਾਟਾ ਕਰਵਾ ਕੇ ਲਿਆਏ। ਇਸ ਟਰਿੱਪ ਦਾ ਸਾਰਾ ਖਰਚਾ ਉਸ ਪ੍ਰਾਈਵੇਟ ਕੰਪਨੀ ਵੱਲੋਂ ਕੀਤਾ ਗਿਆ। ਵਿਦੇਸ਼ ਜਾਣ ਲਈ ਸਰਕਾਰ ਵੱਲੋਂ ਕੋਈ ਮਨਜ਼ੂਰੀ ਵੀ ਨਹੀਂ ਸੀ ਦਿੱਤੀ ਗਈ। ਇਸ ਲਈ ਮੈਂ ਆਪ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦੀ ਹਾਂ ਕਿ ਘਪਲੇਬਾਜ਼ੀ ਵਿੱਚ ਖਰੀਦੀਆਂ ਕੀਟਨਾਸ਼ਕ ਦਵਾਈਆਂ ਕਾਰਨ ਕਿਸਾਨਾਂ ਦਾ ਜਿਹੜਾ ਨੁਕਸਾਨ ਹੋਇਆ ਹੈ, ਉਸ ਵਾਸਤੇ 50,000 ਰੁਪਏ ਪ੍ਰਤੀ ਏਕੜ ਦੇ ਹਿਸਾਬ ਨਾਲ ਮਟਰਾਂ

[ ਸ਼੍ਰੀਮਤੀ ਗੁਰਇਕਬਾਲ ਕੌਰ ]

ਦੀ ਫ਼ਸਲ ਦਾ ਮੁਆਵਜ਼ਾ ਦਿੱਤਾ ਜਾਵੇ। ਮਟਰਾਂ ਦੇ ਬੀਜ ਅਤੇ ਕੀਟਨਾਸ਼ਕ ਦਵਾਈਆਂ ਦੀ ਖਰੀਦ ਵਿੱਚ ਹੋਈ ਘਪਲੇਬਾਜ਼ੀ ਦੀ ਉੱਚ ਪੱਧਰੀ ਜਾਂਚ ਕਰਵਾਈ ਜਾਵੇ। ਮੈਂ ਇਸ ਸਬੰਧੀ ਖਾਸ ਤੌਰ ਤੇ ਸੀ.ਐਮ. ਸਾਹਿਬ, ਡਿਪਟੀ ਸੀ.ਐਮ. ਸਾਹਿਬ ਅਤੇ ਕਨਸਰਨਡ ਮੰਤਰੀ ਸਾਹਿਬ ਨੂੰ ਬੇਨਤੀ ਕਰਦੀ ਹਾਂ ਕਿ ਕਿਰਪਾ ਕਰਕੇ ਕਿਸਾਨਾਂ ਉੱਤੇ ਅੱਛੀ ਨਜ਼ਰ ਰੱਖੋ, ਰਹਿਮ ਕਰੋ। ਧੰਨਵਾਦ ਜੀ।

**ਰਾਣਾ ਗੁਰਜੀਤ ਸਿੰਘ :** ਧੰਨਵਾਦ, ਸਪੀਕਰ ਸਾਹਿਬ। ਬੀਬੀ ਜੀ ਨੇ ਇਹ ਜਿਹੜਾ ਇਸ਼ੂ ਰੇਜ਼ ਕੀਤਾ ਹੈ, ਇਹ ਬਹੁਤ ਅਹਿਮ ਹੈ। It is connected with the suicides of Punjab Farmers. ਕਿਸਾਨ ਖੁਦਕੁਸ਼ੀਆਂ ਕਰ ਰਿਹਾ ਹੈ। ਚਾਹੇ ਉਸ ਦੀ ਕਪਾਹ ਦੀ ਫ਼ਸਲ ਮਰੇ, ਬੀ.ਟੀ. ਕਾਟਨ ਦੇ ਬੀਜ ਦੀ ਔਥੈਂਟੀਸਿਟੀ, ਬੀ.ਟੀ. ਕਾਟਨ ਦੇ ਬੀਜ ਦਾ ਭਾਅ ਹੋਰ ਸਟੇਟਾਂ ਵਿੱਚ 800/- ਰੁਪਏ ਹੈ ਅਤੇ ਸਾਡੇ ਕਿਸਾਨ ਨੂੰ 1100/- ਰੁਪਏ ਵਿੱਚ ਦਿੱਤਾ ਜਾ ਰਿਹਾ ਹੈ, ਉਸ ਨੂੰ ਫਲੀਸ ਕੀਤਾ ਜਾ ਰਿਹਾ ਹੈ। ਇਸੇ ਤਰ੍ਹਾਂ ਹੀ ਜਿਹੜੀ ਮਟਰ ਦੀ ਗੱਲ ਕੀਤੀ ਗਈ ਹੈ, ਸਰਕਾਰ ਨੇ ਇਸ ਵੱਲ ਹਾਲੇ ਤੱਕ ਗੌਲਿਆ ਵੀ ਨਹੀਂ ਹੈ। ਮੈਂ ਸਮਝਦਾ ਹਾਂ ਕਿ ਇਹ ਸਰਕਾਰ ਦੀ ਐਗਰੀਕਲਚਰ ਸੈਕਟਰ ਵਿੱਚ ਨਾਕਾਮਯਾਬੀ ਹੈ। ਮੰਤਰੀ ਸਾਹਿਬ, ਇਹ ਬੀਜ ਪੰਜਾਬ ਵਿੱਚ ਨਹੀਂ ਬਣਦਾ। With due regard and respect, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਵੱਲ ਨਾ ਤੁਹਾਡੇ ਵੱਲੋਂ ਅਤੇ ਨਾ ਹੀ ਤੁਹਾਡੇ ਡਿਪਾਰਟਮੈਂਟ ਵੱਲੋਂ ਗੌਰ ਕੀਤਾ ਜਾ ਰਿਹਾ ਹੈ। ਮਟਰ ਦਾ ਬੀਜ ਬਾਹਰਲੀਆਂ ਸਟੇਟਾਂ ਵਿੱਚ ਪੈਦਾ ਹੁੰਦਾ ਹੈ। ਮੈਂ ਆਪ ਪੈਦਾ ਕਰਦਾ ਰਿਹਾ ਹਾਂ ਔਰ ਅੱਜ ਵੀ ਕਰਦਾ ਹਾਂ। ਡਿਪਾਰਟਮੈਂਟ ਦੇ ਬੰਦੇ ਸਾਡੇ ਸਰਟੀਫਾਈਡ ਖੇਤਾਂ ਵਿੱਚ ਆ ਕੇ ਇੰਸਪੈਕਟ ਕਰਦੇ ਹਨ ਚਾਹੇ ਉਹ ਟੈਂਡਰ ਰਾਹੀਂ ਲੈਣ ਕਿ ਅਸੀਂ ਇਸ ਫਾਰਮਰ ਤੋਂ ਬੀਜ ਲੈਣਾ ਹੈ, ਇਹ ਬੀਜ ਖਰਾਬ ਤਾਂ ਨਹੀਂ ਪਰ ਇਸ ਸਰਕਾਰ ਦੀ ਇਸ ਵੱਲ ਕੋਈ ਤਵੱਜੋ ਨਹੀਂ ਹੈ। ਤੁਹਾਡੀ ਪਨਸਪ, ਤੁਹਾਡੀ ਵੇਅਰ ਹਾਊਸਿੰਗ ਕਾਰਪੋਰੇਸ਼ਨ......

**ਮਾਨਯੋਗ ਸਪੀਕਰ :** ਧੰਨਵਾਦ ਜੀ।

**ਸ਼੍ਰੀ ਸੁਨੀਲ ਜਾਖੜ (ਬੈਠੇ-ਬੈਠੇ) :** ਸਰ, ਇਹ ਬੜਾ ਅਹਿਮ ਮਸਲਾ ਹੈ।

**ਰਾਣਾ ਗੁਰਜੀਤ ਸਿੰਘ :** ਮੈਂ ਹਾਲੇ ਕਣਕ ਬਾਰੇ ਵੀ ਗੱਲ ਕਰਨੀ ਹੈ। ਮੈਂ ਅੱਜ ਸੁਚੇਤ ਕਰ ਰਿਹਾ ਹਾਂ ਕਿ ਜਿਹੜੀ ਕਣਕ ਦੀ ਆਉਣ ਵਾਲੀ ਫ਼ਸਲ

ਹੈ, ਅਸੀਂ ਫ਼ਸਲਾਂ ਲਈ ਰੌਲਾ ਪਾਈ ਜਾਂਦੇ ਹਾਂ ਕਿ ਸਰਟੀਫਾਈਡ ਸੀਡ ਬਾਰੇ ਸਰਕਾਰ ਕੀ ਕਰ ਰਹੀ ਹੈ? ਪੰਜਾਬ ਵਿੱਚ ਸਾਡੀ ਡਿਮਾਂਡ ਕਿੰਨੀ ਹੈ, ਕਾਟਨ ਤੇ ਸਾਡੀ ਡਿਮਾਂਡ ਕਿੰਨੀ ਹੈ? ਕਾਟਨ ਬਾਰੇ ਵੀ ਬਹਿਸ ਕਰਵਾ ਲਿਓ। ਅੱਜ ਇਸ ਚੀਜ਼ ਦੀ ਲੋੜ ਹੈ। ਮੰਤਰੀ ਜੀ, ਕਾਟਨ ਰਿਸਰਚ ਇੰਸਟੀਚਿਊਟ ਨੇ ਤੁਹਾਡੇ ਡਿਪਾਰਟਮੈਂਟ ਨੂੰ ਵਾਈਟ ਫਲਾਈ ਬਾਰੇ ਹਦਾਇਤ ਦਿੱਤੀ ਸੀ। ਯੂਨੀਵਰਸਿਟੀ ਨੇ ਤੁਹਾਡੇ ਤੋਂ ਦਸ ਲੱਖ ਰੁਪਏ ਤਾਂ ਲੈ ਲਏ ਪਰ ਜਿਹੜਾ ਵਾਈਟ ਫਲਾਈ ਵਰਗੀ ਲਾਹਨਤ ਦਾ ਫਾਰਮਰਜ਼ ਨੂੰ ਮੈਸੇਜ਼ ਪਾਸ ਕਰਨਾ ਸੀ, ਉਸ ਬਾਰੇ ਕੁਝ ਨਹੀਂ ਕੀਤਾ। ਉਹ ਅੱਜ ਵੀ ਪੈਸੇ ਮੰਗਦੇ ਹਨ।

**ਮਾਨਯੋਗ ਸਪੀਕਰ :** ਧੰਨਵਾਦ ਜੀ। Zero Hour is over. (Interruptions)

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ ਸਰਦਾਰ ਚਰਨਜੀਤ ਸਿੰਘ ਚੰਨੀ ਬਿਨਾਂ ਇਜ਼ਾਜ਼ਤ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ।)

**ਮਾਨਯੋਗ ਸਪੀਕਰ:** ਤੁਸੀਂ ਉੱਠੇ ਹੀ ਲਾਸਟ ਤੇ ਹੋ। Now Zero Hour is over. ਇਹ ਦੇਖ ਲਓ ਇੱਕ ਮਿੰਟ ਉੱਪਰ ਹੋ ਚੁੱਕਿਆ ਹੈ। ਮੈਂ ਤੁਹਾਨੂੰ ਬੋਲਣ ਲਈ ਅੱਧਾ ਘੰਟਾ ਦਿੱਤਾ ਹੈ। ਜਿੰਨੇ ਨਾਂ ਲਿਖ ਕੇ ਭੇਜੇ ਸਨ ਮੈਂ ਤਕਰੀਬਨ ਸਾਰਿਆਂ ਨੂੰ ਟਾਈਮ ਦਿੱਤਾ ਹੈ। Zero Hour is over.(Interruptions)

**ਸਰਦਾਰ ਚਰਨਜੀਤ ਸਿੰਘ ਚੰਨੀ:** ** **

**ਮਾਨਯੋਗ ਸਪੀਕਰ :** ਅਗਲੀ ਆਈਟਮ, ਧਿਆਨ ਦਿਵਾਊ ਨੋਟਿਸ। (...ਸ਼ੋਰ..ਵਿਘਨ..) ਮੈਂ ਕਿਹਾ ਜੀ ਮੈਂ ਸਾਰਾ ਕੁਝ ਪੜ੍ਹ ਲਿਆ ਹੈ, ਜੋ ਤੁਸੀਂ ਲਿਖ ਕੇ ਭੇਜਿਆ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ:** ** **

**ਮਾਨਯੋਗ ਸਪੀਕਰ :** ਤੁਸੀਂ ਇੱਕ ਵਾਰ ਵੀ ਖੜ੍ਹੇ ਤਾਂ ਹੋਏ ਨਹੀਂ। (...ਸ਼ੋਰ..ਵਿਘਨ..)

**ਮਾਨਯੋਗ ਸਪੀਕਰ:** ਜੋ ਕੁਝ ਵੀ ਮੇਰੀ ਇਜਾਜ਼ਤ ਤੋਂ ਬਿਨਾਂ ਬੋਲਿਆ ਗਿਆ ਹੈ, ਉਹ ਐਕਸਪੰਜ ਕੀਤਾ ਜਾਵੇ। (...ਸ਼ੋਰ..ਵਿਘਨ..) Please do not insult the Chair. Please sit down now.

---

**Expunged as ordered by the Chair.

**ਸਰਦਾਰ ਚਰਨਜੀਤ ਸਿੰਘ ਚੰਨੀ :** ** **

**ਮਾਨਯੋਗ ਸਪੀਕਰ:** ਇਨ੍ਹਾਂ ਨੇ ਜੋ ਲਫ਼ਜ਼ ਕਹੇ ਹਨ, ਉਨ੍ਹਾਂ ਨੂੰ ਐਕਸਪੰਜ ਕਰ ਦਿੱਤਾ ਜਾਵੇ। (...ਸ਼ੋਰ..ਵਿਘਨ..) Please sit down. ਸਭ ਕੁਝ ਐਕਸਪੰਜ ਹੋ ਰਿਹਾ ਹੈ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਬੜੇ ਦੁੱਖ ਦੀ ਗੱਲ ਹੈ ਕਿ ਕਾਂਗਰਸ ਪਾਰਟੀ ਦੇ ਵਿਰੋਧੀ ਧਿਰ ਦੇ ਲੀਡਰ ਨੇ ਇੱਕ ਬੜੀ ਗੰਭੀਰ ਗੱਲ ਕਹੀ ਹੈ ਜੀ। ਇਸ ਦੀ ਪੜਤਾਲ ਕਰਵਾਓ ਜੀ। (...ਸ਼ੋਰ..ਵਿਘਨ..) ਚੰਨੀ ਸਾਹਿਬ, ਤੁਹਾਨੂੰ ਗਲਤਫ਼ਹਿਮੀ ਹੋਈ ਹੈ ਕਿ ਸੀ.ਐਮ. ਸਾਹਿਬ ਨੇ ਕੁਝ ਕਿਹਾ ਹੈ। ਅਸਲੀ ਗੱਲ ਇਹ ਹੈ ਕਿ ਕਾਂਗਰਸ ਲੈਜਿਸਲੇਚਰ ਪਾਰਟੀ ਨੇ ਜਾ ਕੇ ਕਿਹਾ ਹੈ ਕਿ ਹਾਊਸ ਚੱਲਣ ਹੀ ਨਾ ਦਿਓ ਅਤੇ ਚੰਨੀ ਸਾਹਿਬ ਨੂੰ ਬੋਲਣ ਹੀ ਨਾ ਦਿਓ।

**ਮਾਨਯੋਗ ਸਪੀਕਰ:** ਚੰਨੀ ਸਾਹਿਬ, ਇੱਕ ਮਿੰਟ ਮੇਰੀ ਗੱਲ ਸੁਣੋ। Please sit down. Please listen to me. ਮੈਂ ਇੱਕ ਗੱਲ ਦੱਸਣ ਲੱਗਾ ਹਾਂ। (...ਸ਼ੋਰ..ਵਿਘਨ..)

(ਇਸ ਸਮੇਂ ਅਜ਼ਾਦ ਮੈਂਬਰ ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ਆਪਣੀਆਂ ਸੀਟਾਂ ਤੋਂ ਥੋੜ੍ਹੀ ਦੂਰੀ ਤੇ ਖੜ੍ਹੇ ਸਨ।)

**Mr. Speaker:** Please go to your seats.

**ਮਾਨਯੋਗ ਸਪੀਕਰ :** ਚੰਨੀ ਸਾਹਿਬ, ਪਲੀਜ਼ (ਸ਼ੋਰ..ਵਿਘਨ..) ਮੇਰੀ ਬੇਨਤੀ ਸੁਣ ਲਵੋ। ਚੰਨੀ ਸਾਹਿਬ ਨੂੰ ਇੰਨੀ ਗਲਤਫ਼ਹਿਮੀ ਹੋ ਗਈ ਹੈ, ਉਹ ਸੋਚਦੇ ਹਨ ਕਿ ਸਪੀਕਰ ਸਾਹਿਬ ਉਨ੍ਹਾਂ ਨੂੰ ਪਰਸਨਲ ਤੌਰ ਤੇ ਟਾਈਮ ਨਹੀਂ ਦੇਣਾ ਚਾਹੁੰਦੇ। (...ਸ਼ੋਰ..ਵਿਘਨ..) Please sit down. ਹਾਲਾਂਕਿ ਅਸਲੀਅਤ ਇਹ ਹੈ ਕਿ ਉਨ੍ਹਾਂ ਵੱਲੋਂ ਇਕ ਚਿੱਟ ਆਈ ਸੀ, ਜਿਸ ਵਿੱਚ ਇਨ੍ਹਾਂ ਨੇ ਜਿਹੜੇ ਜਿਹੜੇ ਮੈਂਬਰ ਨੂੰ ਟਾਈਮ ਦੇਣ ਲਈ ਕਿਹਾ ਹੈ, ਮੈਂ ਉਨ੍ਹਾਂ ਸਾਰਿਆਂ ਨੂੰ ਟਾਈਮ ਦਿੱਤਾ ਹੈ। ਜੇਕਰ ਚੰਨੀ ਸਾਹਿਬ ਵਾਸਤੇ ਟਾਈਮ ਹੀ ਨਾ ਬਚੇ ਤਾਂ ਫਿਰ ਮੈਂ ਕੀ ਕਰ ਸਕਦਾ ਹਾਂ। (...ਸ਼ੋਰ..ਵਿਘਨ..)

**ਸਰਦਾਰ ਚਰਨਜੀਤ ਸਿੰਘ ਚੰਨੀ:** ** **

**ਮਾਨਯੋਗ ਸਪੀਕਰ:** ਚੰਨੀ ਸਾਹਿਬ, ਜਿੰਨੇ ਵੀ ਮੈਂਬਰਾਂ ਦੇ ਤੁਸੀਂ ਨਾਂ ਲਿਖ ਕੇ ਭੇਜੇ ਸੀ, ਮੈਂ ਉਸ ਤੋਂ ਵੱਧ ਮੈਂਬਰਾਂ ਨੂੰ ਐਡਜਸਟ ਕੀਤਾ

** Expunged as ordered by the Chair.

ਹੈ।(...ਸ਼ੋਰ..ਵਿਘਨ..) ਤੁਹਾਡੀ ਪਾਰਟੀ ਦੇ ਮੈਂਬਰਾਂ ਨੂੰ ਟਾਈਮ ਦਿੱਤਾ ਹੈ। What can I do?

**ਮਾਲ ਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਮੈਂ ਇਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ .... (ਸ਼ੋਰ..ਵਿਘਨ..)

**ਸਰਦਾਰ ਚਰਨਜੀਤ ਸਿੰਘ ਚੰਨੀ:** ** **

**ਮਾਨਯੋਗ ਸਪੀਕਰ:** ਇਹ ਸਾਰਾ ਕੁਝ ਐਕਸਪੰਜ ਕਰ ਦਿੱਤਾ ਜਾਵੇ। ਜੋ ਵੀ ਚੰਨੀ ਸਾਹਿਬ ਨੇ ਕਿਹਾ ਹੈ ਜਾਂ ਹੋਰ ਵੀ ਕਿਸੇ ਨੇ ਜੋ ਬੋਲਿਆ ਹੈ, every word should be expunged.

**ਸਰਦਾਰ ਚਰਨਜੀਤ ਸਿੰਘ ਚੰਨੀ:** ** **

**ਮਾਨਯੋਗ ਸਪੀਕਰ:** ਜਦ ਤੁਸੀਂ ਆਪਣਾ ਸਾਰਾ ਟਾਈਮ ਹੀ ਖ਼ਤਮ ਕਰਵਾ ਲਿਆ ਤਾਂ what can I do?

**ਸਰਦਾਰ ਚਰਨਜੀਤ ਸਿੰਘ ਚੰਨੀ:** ** **

**ਮਾਨਯੋਗ ਸਪੀਕਰ:** ਤੁਸੀਂ ਆਪ ਹੀ ਤਾਂ ਮੈਨੂੰ ਚਿੱਟ ਭੇਜੀ ਸੀ।(..ਸ਼ੋਰ..ਵਿਘਨ..) ਹੁਣ ਅਗਲੀ ਆਈਟਮ ਧਿਆਨ ਦਿਵਾਊ ਨੋਟਿਸ।(..ਸ਼ੋਰ..ਵਿਘਨ..) ਸਰਦਾਰ ਬਲਬੀਰ ਸਿੰਘ ਸਿੰਘ ਸਿੱਧੂ, ਜ਼ੀਰੋ ਆਵਰ ਖ਼ਤਮ ਹੋ ਗਿਆ ਹੈ। Nothing can be done.(interruptions) Everything should be expunged.(interruptions) Nothing should be recorded.(interruptions) No, I will not give time.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਸੁਖਜਿੰਦਰ ਸਿੰਘ ਇਹ ਕਹਿੰਦੇ ਹੋਏ ਵੈੱਲ ਆਫ਼ ਦਿ ਹਾਊਸ ਵਿਚ ਆ ਗਏ ਕਿ ਤੁਸੀਂ ਲੀਡਰ ਆਫ਼ ਦਿ ਆਪੋਜ਼ੀਸ਼ਨ ਨੂੰ ਟਾਈਮ ਦਿਉ। ਸਦਨ ਵਿੱਚ ਬਹੁਤ ਸ਼ੋਰ ਸੀ।)

**ਸਰਦਾਰ ਚਰਨਜੀਤ ਸਿੰਘ ਚੰਨੀ:** ** **

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਦੇ ਸਦਨ ਵਿਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਵੈੱਲ ਆਫ਼ ਦਿ ਹਾਊਸ ਵਿਚ ਆ ਕੇ ਖੜ੍ਹੇ ਹੋ ਗਏ ਅਤੇ ਲੀਡਰ ਆਫ਼ ਦਿ ਆਪੋਜ਼ੀਸ਼ਨ ਨੂੰ ਦੋ ਮਿੰਟ ਦਾ ਟਾਈਮ ਦੇਣ ਦੀ ਮੰਗ ਕਰ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

** Expunged as ordered by the Chair.

**ਮਾਨਯੋਗ ਸਪੀਕਰ :** ਇਹ ਲਿਸਟ ਤੁਹਾਡੀ ਦਿੱਤੀ ਹੋਈ ਹੈ, (ਇਸ ਸਮੇਂ ਮਾਨਯੋਗ ਸਪੀਕਰ ਨੇ ਹੱਥ ਵਿਚ ਕਾਗਜ਼ ਫੜ ਕੇ ਦਿਖਾਇਆ) ਜਿਹੜੀ ਕਿ ਮੈਂ ਸਾਰੀ ਭੁਗਤਾਈ ਹੈ। ਇਸ ਦਾ ਨਾਂ ਹੈ ਪ੍ਰੰਤੂ ਜੇਕਰ ਟਾਈਮ ਹੀ ਮੁੱਕ ਜਾਵੇ ਤਾਂ ਮੈਂ ਕੀ ਕਰ ਸਕਦਾ ਹਾਂ? ਜਿੰਨੇ ਮੈਂਬਰਾਂ ਦਾ ਨਾਂ ਇਨ੍ਹਾਂ ਨੇ ਦਿੱਤਾ ਸੀ, ਮੈਂ ਉਸ ਤੋਂ ਵੱਧ ਮੈਂਬਰਾਂ ਨੂੰ ਅਕੌਮੋਡੇਟ ਕੀਤਾ ਹੈ। (..ਸ਼ੋਰ..ਵਿਘਨ..)

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਜੇਕਰ ਆਪਾਂ ਹਾਊਸ ਨੂੰ ਆਰਡਰਲੀ ਚਲਾਉਣਾ ਹੈ ਤਾਂ ਇਸ ਨੂੰ ਐਡਜਰਨ ਕਰ ਦਿੱਤਾ ਜਾਵੇ। (...ਸ਼ੋਰ..ਵਿਘਨ..)

**ਮਾਨਯੋਗ ਸਪੀਕਰ :** ਮੇਰੀ ਗੱਲ ਸੁਣ ਲਵੋ, ਜੋ ਲਿਸਟ ਇਨ੍ਹਾਂ ਨੇ ਮੈਨੂੰ ਭੇਜੀ ਸੀ, ਮੈਂ ਉਨ੍ਹਾਂ ਸਾਰਿਆਂ ਨੂੰ ਟਾਈਮ ਦਿੱਤਾ ਹੈ। ਜੇਕਰ ਸਮਾਂ ਹੀ ਮੁੱਕ ਜਾਵੇ ਤਾਂ ਮੈਂ ਕੀ ਕਰ ਸਕਦਾ ਹਾਂ?(...ਸ਼ੋਰ..ਵਿਘਨ..) ਇੰਨਾ ਕੁਝ ਕਹਿਣ ਤੋਂ ਬਾਅਦ ਟਾਈਮ ਨਹੀਂ ਦਿੱਤਾ ਜਾ ਸਕਦਾ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਸਪੀਕਰ ਦੀ ਪੁਜ਼ੀਸ਼ਨ ਇੱਕ ਬਹੁਤ ਹੀ ਮਹਾਨ ਪੁਜ਼ੀਸ਼ਨ ਹੁੰਦੀ ਹੈ। ਸਪੀਕਰ ਹਾਊਸ ਦਾ ਕਸਟੋਡੀਅਨ ਹੁੰਦਾ ਹੈ। ਲੀਡਰ ਆਫ਼ ਦਿ ਆਪੋਜ਼ੀਸ਼ਨ ਇਹੋ ਜਿਹੇ ਸ਼ਬਦ ਵਰਤਣ, we should strongly condemn this. (ਟਰੇਜ਼ਰੀ ਬੈਂਚਿਜ਼ ਵੱਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ) (...ਸ਼ੋਰ..ਵਿਘਨ..)

**ਸਰਦਾਰ ਬਲਵਿੰਦਰ ਸਿੰਘ ਬੈਂਸ :** ਸਪੀਕਰ ਸਾਹਿਬ, ਹਾਊਸ ਨੂੰ ਮਰਿਆਦਾ ਵਿੱਚ ਲੈ ਕੇ ਆਓ। (...ਸ਼ੋਰ..ਵਿਘਨ..)

**ਮਾਨਯੋਗ ਸਪੀਕਰ :** ਇਨ੍ਹਾਂ ਨੂੰ ਟ੍ਰੇਨਿੰਗ ਦੇਣ ਵਾਲੀ ਹੈ। ਕੀ ਕਰੀਏ?(...ਸ਼ੋਰ..ਵਿਘਨ..) ਇੰਨਾ ਸਮਾਂ ਵੇਸਟ ਕਰਨ ਤੋਂ ਬਾਅਦ ਮੈਂ ਇਨ੍ਹਾਂ ਨੂੰ ਟਾਈਮ ਨਹੀਂ ਦੇ ਸਕਦਾ।(...ਸ਼ੋਰ..ਵਿਘਨ..) ਤੁਸੀਂ ਜੋ ਲਿਸਟ ਮੈਨੂੰ ਦਿੱਤੀ ਹੈ, ਉਹ ਮੈਂ ਸਾਰੀ ਕਵਰ ਕਰ ਦਿੱਤੀ ਹੈ।(...ਸ਼ੋਰ..ਵਿਘਨ..) ਇੱਕ ਮੇਰੀ ਬੇਨਤੀ ਸੁਣ ਲਓ। (...ਸ਼ੋਰ..ਵਿਘਨ..) ਇੱਕ ਮੇਰੀ ਗੱਲ ਸਮਝ ਲਓ। ਅੱਜ ਤੋਂ ਬਾਅਦ ਜਿੰਨੀ ਤੁਸੀਂ ਲਿਸਟ ਦਿੱਤੀ, ਮੈਂ ਅਕਾਰਡਿੰਗ ਟੂ ਟਾਈਮ ਕਰਨਾ ਹੈ। ਜੇ ਤੁਸੀਂ ਮੁੜ ਕੇ ਫਿਰ ਕਿਹਾ ਕਿ ਮੈਂ ਬੋਲ ਲਿਆ ਹੈ ਤੇ ਦੂਸਰੇ ਨੂੰ ਬੋਲਣ ਨਹੀਂ ਦਿੱਤਾ, ਉਹ ਨਹੀਂ ਹੋਣਾ।

**ਸਰਦਾਰ ਚਰਨਜੀਤ ਸਿੰਘ ਚੰਨੀ :** ਤੁਸੀਂ ਮੇਰੇ ਨਾਂ ਤੋਂ ਬਾਅਦ ਕਿੰਨੇ ਬੰਦੇ ਬੁਲਾਏ ਅਤੇ ਫਿਰ ਮੇਰਾ ਨਾਂ ਕਿਉਂ ਕੱਟਿਆ?

**ਮਾਨਯੋਗ ਸਪੀਕਰ :** ਤੁਸੀਂ ਸਮਝੇ ਨਹੀਂ। ਤੁਹਾਡੀ ਪਾਰਟੀ ਦੇ ਬੰਦਿਆਂ ਨੂੰ ਟਾਈਮ ਦਿੱਤਾ ਹੈ। ਕੋਈ ਬਾਹਰ ਦੇ ਬੰਦਿਆਂ ਨੂੰ ਤਾਂ ਟਾਈਮ ਦਿੱਤਾ ਨਹੀਂ। (...ਸ਼ੋਰ..ਵਿਘਨ..) ਮੇਰੇ ਨਾਲ ਪਹਿਲਾਂ ਇੱਕ ਫੈਸਲਾ ਕਰ ਲਓ। ਜੋ ਤੁਹਾਡਾ ਸੀ.ਐਲ.ਪੀ. ਲੀਡਰ ਲਿਸਟ ਦੇਵੇ, ਅਗਰ ਇਨ੍ਹਾਂ ਨੇ ਆਪ ਬੋਲਣਾ ਹੋਇਆ ਤੇ ਉਸ ਟਾਈਮ ਵਿੱਚੋਂ ਹੀ ਮੈਂ ਇਨ੍ਹਾਂ ਨੂੰ ਟਾਈਮ ਦੇਣਾ ਹੈ। ਹੁਣ ਦੱਸੋ ਕੀ ਕਹਿਣਾ ਹੈ? (...ਸ਼ੋਰ..ਵਿਘਨ..)

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ। ਸਰ, ਹਾਊਸ ਨੂੰ ਆਰਡਰ ਵਿੱਚ ਲਿਆ ਕੇ ਜ਼ਿਆਦਾ ਗੱਲ ਹੋ ਸਕਦੀ ਹੈ ਜਾਂ ਡਿਸਆਰਡਰ ਵਿੱਚ ਰਹਿ ਕੇ ਹੋ ਸਕਦੀ ਹੈ? ਹੁਣ ਇਹ ਰੋਜ਼ ਹੀ ਕੋਅਰਸ ਕਰਕੇ ਟਾਈਮ ਮੰਗਦੇ ਹਨ, ਫਿਰ ਤਾਂ ਆਪਾਂ ਘਰ ਜਾ ਕੇ ਬੈਠਦੇ ਹਾਂ। After all we should work under rules and maintain discipline. ਮੈਂ ਸਮਝਦਾ ਹਾਂ ਕਿ ਹਾਊਸ ਐਡਜਰਨ ਕਰਕੇ ਪਹਿਲਾਂ ਆਪਣੇ ਚੈਂਬਰ ਵਿੱਚ ਮੀਟਿੰਗ ਕਾਲ ਕਰ ਲਓ। ਇਹ ਕੋਈ ਤਰੀਕਾ ਨਹੀਂ ਹੈ। ਜੇਕਰ ਇਨ੍ਹਾਂ ਦੁਆਰਾ ਕੋਅਰਸ (coerce) ਕਰਕੇ, ਕੰਡੈਮ ਕਰਕੇ, ਗਾਲ੍ਹਾਂ ਕੱਢ ਕੇ ਇਨ੍ਹਾਂ ਨੂੰ ਟਾਈਮ ਦਿਓਗੇ ਤਾਂ ਫਿਰ ਹਾਊਸ ਨਹੀਂ ਚੱਲ ਸਕਦਾ।

---

## SHORT ADJOURNMENT OF THE HOUSE

**ਮਾਨਯੋਗ ਸਪੀਕਰ :** ਹਾਊਸ 12.00 ਵਜੇ ਦੁਪਹਿਰ ਤੱਕ ਐਡਜਰਨ ਕੀਤਾ ਜਾਂਦਾ ਹੈ ।

*11.42 ਵਜੇ ਪੂਰਵ ਦੁਪਹਿਰ

(*ਇਸ ਸਮੇਂ ਸਦਨ 12.00 ਵਜੇ ਦੁਪਹਿਰ ਤੱਕ ਸਥਗਿਤ ਹੋ ਗਿਆ।

---

(ਸਦਨ 12.00 ਵਜੇ ਦੁਪਹਿਰ ਮੁੜ ਇਕੱਤਰ ਹੋਇਆ।)

## MATTERS RAISED DURING ZERO HOUR AND STATEMENTS BY THE CHIEF MINISTER, DEPUTY CHIEF MINISTER AND MINISTERS THEREON *(Resumption)*

**ਸ਼੍ਰੀ ਸੁਨੀਲ ਜਾਖੜ (ਬੈਠੇ-ਬੈਠੇ) :** ਸਪੀਕਰ ਸਾਹਿਬ, ਕੋਰਮ ਹੀ ਪੂਰਾ ਨਹੀਂ ਹੈ ਜੀ।

**ਮਾਨਯੋਗ ਸਪੀਕਰ :** ਕੋਰਮ ਪੂਰਾ ਹੈ।

**ਸ਼੍ਰੀ ਮਨੋਰੰਜਨ ਕਾਲੀਆ :** ਮਾਨਯੋਗ ਸਪੀਕਰ ਸਾਹਿਬ, ਲੀਡਰ ਆਫ਼ ਦਿ ਹਾਊਸ ਅਤੇ ਲੀਡਰ ਆਫ਼ ਦਿ ਆਪੋਜ਼ੀਸ਼ਨ ਦੋਹਾਂ ਨੂੰ ਪ੍ਰਾਇਰਟੀ ਹੁੰਦੀ ਹੈ ਕਿ ਪ੍ਰੋਸੀਡਿੰਗਜ਼ ਦੇ ਵਿੱਚ ਜਦੋਂ ਮਰਜ਼ੀ ਖੜ੍ਹੇ ਹੋ ਕੇ ਉਹ ਆਪਣੀ ਗੱਲ ਕਹਿ ਸਕਦੇ ਹਨ। ਜ਼ੀਰੋ ਆਵਰ ਵਿੱਚ ਤੁਸੀਂ ਟਾਈਮ ਦੇ ਰਹੇ ਸੀ। ਲੀਡਰ ਆਫ਼ ਦਿ ਆਪੋਜ਼ੀਸ਼ਨ ਉਦੋਂ ਵੀ ਇੰਟਰੱਪਟ ਕਰਕੇ ਪ੍ਰਾਇਰਟੀ ਲੈ ਸਕਦੇ ਸੀ ਪਰੰਤੂ ਇਹ ਜ਼ੀਰੋ ਆਵਰ ਦੇ ਪੂਰੇ 30 ਮਿੰਟ ਵਿੱਚ ਚੁੱਪ ਕਰਕੇ ਬੈਠੇ ਰਹੇ ਫਿਰ ਉਸ ਤੋਂ ਬਾਅਦ ਖੜ੍ਹੇ ਹੋ ਗਏ ਕਿ ਤੁਸੀਂ ਟਾਈਮ ਨਹੀਂ ਦੇ ਰਹੇ। ਇਸ ਦੇ ਨਾਲ ਹੀ ਇਹ ਅਨਪਾਰਲੀਮੈਂਟਰੀ ਲੈਂਗੂਏਜ਼ ਯੂਜ਼ ਕਰ ਰਹੇ ਹਨ। ਸਪੀਕਰ ਸਾਹਿਬ, ਜੇਕਰ ਕੋਈ ਇਸ਼ੂ ਰੇਜ਼ ਕਰਨਾ ਹੁੰਦਾ ਹੈ, ਅਸੀਂ ਉਸ ਨੂੰ ਆਬਜੈਕਟੇਵਿਲੀ ਡਿਸਕਸ ਕਰਨਾ ਹੁੰਦਾ ਹੈ, ਨਾ ਕਿ ਸਬਜੈਕਟੇਵਿਲੀ ਕਰਨਾ ਹੁੰਦਾ ਹੈ। ਅਸੀਂ ਜਦੋਂ ਪਰਸਨਲੀ ਤੂੰ-ਤੂੰ, ਮੈਂ-ਮੈਂ ਤੇ ਆ ਜਾਈਏ that is most condemnable. ਜੇਕਰ ਵਿਅਕਤੀ ਜ਼ਿੰਮੇਵਾਰ ਪਦ ਤੇ ਬੈਠਾ ਹੈ, ਜਿਵੇਂ ਲੀਡਰ ਆਫ਼ ਦਿ ਆਪੋਜੀਸ਼ਨ ਹੈ ਜਾਂ ਲੀਡਰ ਆਫ਼ ਦਿ ਹਾਊਸ ਹੈ, ਵੈਸੇ ਤਾਂ ਸਾਰੇ ਹੀ ਮੈਂਬਰ ਜ਼ਿੰਮੇਵਾਰ ਹਨ, ਅਸੀਂ ਚੁਣ ਕੇ ਆਉਂਦੇ ਹਾਂ ਅਤੇ ਅਸੀਂ ਇੱਕ ਜ਼ਿੰਮੇਵਾਰ ਅਹੁਦੇ ਤੇ ਬੈਠੇ ਹਾਂ, ਸਾਨੂੰ ਜ਼ਿੰਮੇਵਾਰਾਨਾ ਵਰਤਾਓ ਕਰਨਾ ਚਾਹੀਦਾ ਹੈ। ਇਹ ਅੱਧਾ ਘੰਟਾ ਚੁੱਪ ਕਰਕੇ ਬੈਠੇ ਰਹੇ, ਪ੍ਰਾਇਰਟੀ ਨਹੀਂ ਲਈ। ਇਨ੍ਹਾਂ ਕੋਲ ਹੱਕ ਹੈ ਪਰ ਟਾਈਮ ਨਹੀਂ ਲੈ ਰਹੇ। ਇਨ੍ਹਾਂ ਕੋਲ ਪ੍ਰਾਇਰਟੀ ਲੀਡਰ ਆਫ਼ ਦਿ ਆਪੋਜੀਸ਼ਨ as such ਹੈ ਪਰ ਅਵੇਲ ਨਹੀਂ ਕਰ ਰਹੇ। ਮਾਨਯੋਗ ਸਪੀਕਰ ਸਾਹਿਬ, ਇਸ ਵਿੱਚ ਤੁਹਾਡਾ ਕੋਈ ਕਸੂਰ ਨਹੀਂ ਹੈ ਲੇਕਿਨ ਤੁਸੀਂ ਫਿਰ ਵੀ ਫਰਾਖ਼ਦਿਲ ਹੋ, ਤੁਸੀਂ ਫਿਰ ਟਾਈਮ ਦੇ ਦਿੰਦੇ ਹੋ। ਜਦੋਂ ਕੱਲ੍ਹ ਬਹਿਸ ਹੋਣੀ ਹੈ, ਉਦੋਂ ਇਹ ਵਾਕ ਆਊਟ ਕਰ ਗਏ। ਉਦੋਂ ਇਨ੍ਹਾਂ ਕੋਲ ਬੋਲਣ ਦਾ ਟਾਈਮ ਸੀ। ਉਸ ਤੋਂ ਬਾਅਦ ਇਹ ਕਹਿੰਦੇ ਹਨ ਕਿ ਟਾਈਮ ਨਹੀਂ ਮਿਲਿਆ ਹੈ ਅਤੇ ਮੁੜ ਟਾਈਮ ਮੰਗਦੇ ਹਨ। ਸੋ, ਮਾਨਯੋਗ ਸਪੀਕਰ ਸਾਹਿਬ, ਹਾਊਸ ਦੀ ਮਰਿਆਦਾ ਨੂੰ ਮੱਦੇਨਜ਼ਰ ਰੱਖਦਿਆਂ ਹੋਇਆਂ ਮੇਰੀ ਪ੍ਰਾਰਥਨਾ ਹੈ ਕਿ ਸਮਾਂ ਜਿੰਨਾ ਤੁਸੀਂ ਮੁਕੱਰਰ ਕਰਦੇ ਹੋ, ਉਸ ਤੋਂ ਵੱਧ ਨਹੀਂ ਮਿਲਣਾ ਚਾਹੀਦਾ ਔਰ ਲੀਡਰ ਆਫ਼ ਦਿ ਆਪੋਜ਼ੀਸ਼ਨ ਨੂੰ ਵੀ ਇਸ ਗੱਲ ਦਾ ਧਿਆਨ ਰੱਖਣਾ ਚਾਹੀਦਾ ਹੈ ਕਿ ਅਨਪਾਰਲੀਮੈਂਟਰੀ ਲੈਂਗੂਏਜ਼ ਯੂਜ਼ ਨਹੀਂ ਹੋਣੀ ਚਾਹੀਦੀ that is most condemnable.

**ਸਰਦਾਰ ਸਿਮਰਜੀਤ ਸਿੰਘ ਬੈਂਸ (ਆਪਣੀ ਸੀਟ ਤੋਂ ਅੱਗੇ ਆ ਕੇ ਬੋਲਦੇ ਹੋਏ) :** ਸਪੀਕਰ ਸਾਹਿਬ, ਤੁਸੀਂ ਇਨ੍ਹਾਂ ਨੂੰ 30 ਮਿੰਟ ਵੀ ਦੇ ਦਿੱਤੇ ਅਤੇ ਆਪਣੇ ਚੈਂਬਰ ਵਿੱਚ ਜਾਣ ਦਾ ਮੌਕਾ ਵੀ ਦਿੱਤਾ ....

(ਇਸ ਸਮੇਂ ਸਦਨ ਤੋਂ ਬਾਹਰ ਨਾਹਰੇ ਲੱਗਣ ਦੀਆਂ ਅਵਾਜ਼ਾਂ ਆਉਣੀਆਂ ਸ਼ੁਰੂ ਹੋ ਗਈਆਂ।)

**ਮਾਨਯੋਗ ਸਪੀਕਰ :** ਤੁਸੀਂ ਬੈਠੋ ਤਾਂ ਸਹੀ। (...ਸ਼ੋਰ..ਵਿਘਨ..) Please sit down, I will give you time. I will give you time. ਮੈਂ ਤੁਹਾਡੀ ਗੱਲ ਸਮਝ ਗਿਆ ਹਾਂ, ਮੈਂ ਤੁਹਾਨੂੰ ਟਾਈਮ ਦੇਵਾਂਗਾ, ਬੈਠ ਜਾਓ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਟਾਈਮ ਦਿੱਤਾ ਹੈ। ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ...

(ਇਸ ਸਮੇਂ ਸਦਨ ਤੋਂ ਬਾਹਰ ਹਰਿਆਣਾ ਵਿਧਾਨ ਸਭਾ ਦੇ ਮੈਂਬਰਾਂ ਵੱਲੋਂ ਨਾਅਰੇ ਲਗਾਉਣ ਦੀਆਂ ਅਵਾਜ਼ਾਂ ਆ ਰਹੀਆਂ ਸਨ। ਜਿਸ ਕਾਰਨ ਸਦਨ ਦੇ ਦਰਵਾਜਿਆਂ ਤੇ ਸਿਕਿਓਰਟੀ ਵਧਾ ਦਿੱਤੀ ਗਈ।)

**ਮਾਨਯੋਗ ਸਪੀਕਰ :** ਹਾਂ ਜੀ, ਦੱਸੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ ....

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਪਹਿਲਾਂ ਦਰਵਾਜੇ ਖੁਲ੍ਹਵਾਓ, ਇਹ ਕੋਈ ਗੱਲ ਹੈ। (...ਸ਼ੋਰ..ਵਿਘਨ..)

---

## SHORT ADJOURNMENTS OF THE HOUSE

**ਮਾਨਯੋਗ ਸਪੀਕਰ:** ਮੇਰੇ ਧਿਆਨ ਵਿੱਚ ਲਿਆਂਦਾ ਗਿਆ ਹੈ ਕਿ ਹਰਿਆਣਾ ਵਾਲਿਆਂ ਨੂੰ ਕੋਈ ਮਸਲਾ ਹੈ। ਇਸ ਕਰਕੇ ਹਾਊਸ ਅੱਧੇ ਘੰਟੇ ਲਈ ਐਡਜਰਨ ਕੀਤਾ ਜਾਂਦਾ ਹੈ।

*12.05 ਵਜੇ ਬਾ: ਦੁ: (ਇਸ *ਸਮੇਂ ਸਦਨ 12.35 ਵਜੇ ਬਾਅਦ ਦੁਪਹਿਰ ਤੱਕ ਸਥੱਗਿਤ ਹੋ ਗਿਆ।)

---

(ਸਦਨ 12.35 ਵਜੇ ਬਾਅਦ ਦੁਪਹਿਰ ਮੁੜ ਇਕੱਤਰ ਹੋਇਆ।)

**ਮਾਨਯੋਗ ਸਪੀਕਰ :** ਹਾਊਸ ਅੱਧੇ ਘੰਟੇ ਲਈ ਫਿਰ ਐਡਜਰਨ ਕੀਤਾ ਜਾਂਦਾ ਹੈ।

*12.35 ਵਜੇ ਬਾਅਦ ਦੁਪਹਿਰ (*ਇਸ ਉਪਰੰਤ ਸਦਨ 1.05 ਵਜੇ ਬਾਅਦ ਦੁਪਹਿਰ ਤੱਕ ਸਥੱਗਿਤ ਹੋ ਗਿਆ।)

---

(ਸਦਨ 1.05 ਵਜੇ ਬਾਅਦ ਦੁਪਹਿਰ ਮੁੜ ਇਕੱਤਰ ਹੋਇਆ।)

## OFFICIAL RESOLUTION CONDEMNING THE UNRULY BEHAVIOUR OF HON'BLE MEMBERS OF HARYANA VIDHAN SABHA OUTSIDE THE GATES OF PUNJAB VIDHAN SABHA CHAMBER

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੈਂ ਕੁਝ ਕਹਿਣਾ ਚਾਹੁੰਦਾ ਹਾਂ ਜੀ।

**ਮਾਨਯੋਗ ਸਪੀਕਰ :** ਹਾਂ ਜੀ, ਦੱਸੋ।

**ਸ਼੍ਰੀ ਤਰਲੋਚਨ ਸਿੰਘ:** ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਪਹਿਲਾਂ ਇੱਕ ਮਿੰਟ ਦਾ ਸਮਾਂ ਲੈਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ:** ਜਦੋਂ ਪਹਿਲਾਂ ਹੀ ਮੰਤਰੀ ਸਾਹਿਬ ਖੜ੍ਹੇ ਹੋਏ ਹੋਣ ਤਾਂ ਫਿਰ ਕਿਸੇ ਦੂਸਰੇ ਨੂੰ ਸਮਾਂ ਦੇਣਾ ਔਖਾ ਹੁੰਦਾ ਹੈ।

**ਸੰਸਦੀ ਮਾਮਲੇ ਮੰਤਰੀ:** ਤੁਸੀਂ ਬਾਅਦ ਵਿੱਚ ਬੋਲ ਲੈਣਾ ਅਤੇ ਮੇਰੇ ਸਮਰਥਨ ਵਿੱਚ ਬੋਲ ਲੈਣਾ।

**ਸ਼੍ਰੀ ਤਰਲੋਚਨ ਸਿੰਘ:** ਸਪੀਕਰ ਸਾਹਿਬ, ਪਹਿਲਾਂ ਮੈਨੂੰ ਸਮਾਂ ਦੇ ਦਿਉ ਜੀ।

**ਮਾਨਯੋਗ ਸਪੀਕਰ:** ਪਹਿਲਾਂ ਮੰਤਰੀ ਸਾਹਿਬ ਨੂੰ ਸੁਣ ਲਵੋ। ਤੁਸੀਂ ਆਪਣੀ ਗੱਲ ਬਾਅਦ ਵਿੱਚ ਕਹਿ ਲੈਣਾ। (...ਸ਼ੋਰ..ਵਿਘਨ..)

**ਮਾਨਯੋਗ ਸਪੀਕਰ:** ਜਦੋਂ ਮਨਿਸਟਰ, ਲੀਡਰ ਆਫ਼ ਦਿ ਹਾਊਸ ਜਾਂ ਲੀਡਰ ਆਫ਼ ਦਿ ਆਪੋਜੀਸ਼ਨ on legs ਹੋਣ ਤਾਂ ਹੋਰ ਕਿਸੇ ਨੂੰ ਉਦੋਂ ਨਹੀਂ ਬੋਲਣ ਦਿੱਤਾ ਜਾਂਦਾ। (...ਸ਼ੋਰ..ਵਿਘਨ..) ਪਲੀਜ਼, ਹੁਣ ਬੈਠ ਜਾਓ। ਜਦੋਂ ਮਨਿਸਟਰ ਸਾਹਿਬ ਬੋਲ ਰਹੇ ਹੋਣ, ਉਦੋਂ ਨਹੀਂ।

**ਸੰਸਦੀ ਮਾਮਲੇ ਮੰਤਰੀ:** ਸਪੀਕਰ ਸਾਹਿਬ, ਮੈਂ ਬਹੁਤ ਹੀ ਅਹਿਮ ਮਸਲੇ ਤੇ ਬੋਲਣ ਲਈ ਖੜ੍ਹਾ ਹੋਇਆ ਹਾਂ। (...ਸ਼ੋਰ..ਵਿਘਨ..)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸ਼੍ਰੀ ਤਰਲੋਚਨ ਸਿੰਘ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ ਅਤੇ ਕੁਝ ਹੋਰ ਮੈਂਬਰ ਸਾਹਿਬਾਨ ਵੀ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ।)

**ਮਾਨਯੋਗ ਸਪੀਕਰ:** ਹੁਣ ਬੈਠ ਜਾਓ ਜੀ। ਇਨ੍ਹਾਂ ਤੋਂ ਬਾਅਦ ਤੁਸੀਂ ਬੋਲ ਲੈਣਾ। (...ਸ਼ੋਰ..ਵਿਘਨ..) ਇਨ੍ਹਾਂ ਤੋਂ ਬਾਅਦ ਤੁਹਾਨੂੰ ਸਮਾਂ ਦੇ ਦੇਵਾਂਗੇ।

(...ਸ਼ੋਰ..ਵਿਘਨ..) ਇਨ੍ਹਾਂ ਤੋਂ ਬਾਅਦ ਤੁਸੀਂ ਗੱਲ ਕਰ ਲੈਣਾ। ਪਹਿਲਾਂ ਇਨ੍ਹਾਂ ਨੂੰ ਸੁਣ ਲਓ। (...ਸ਼ੋਰ..ਵਿਘਨ..) ਨਹੀਂ ਜੀ। ਇਸ ਤਰ੍ਹਾਂ ਨਹੀਂ।

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੈਂ ਬਹੁਤ ਹੀ ਅਹਿਮ ਅਤੇ ਸਦਨ ਦੀ ਮਰਿਆਦਾ ਦੇ ਨਾਲ ਸਬੰਧਤ ਮੁੱਦਾ ਉਠਾਉਣ ਲੱਗਿਆ ਹਾਂ। ਇਹ ਪਹਿਲੀ ਵਾਰ ਦੇਖਣ ਨੂੰ ਮਿਲਿਆ ਹੈ ਕਿ ਸਾਡੇ ਪੜੋਸ ਦੀ ਵਿਧਾਨ ਸਭਾ ਦੇ ਕੁਝ ਮੈਂਬਰ ਸਾਹਿਬਾਨ ਮਾਨਯੋਗ ਪ੍ਰਧਾਨ ਮੰਤਰੀ ਦੇ ਖਿਲਾਫ਼ ਅਤੇ ਪਾਰਟੀਆਂ ਦੇ ਖਿਲਾਫ਼ ਔਰ ਪੰਜਾਬ ਸਰਕਾਰ ਦੇ ਖਿਲਾਫ਼ ਨਾਅਰੇ ਲਗਾਉਂਦੇ ਹੋਏ ਆਪਣੀ ਲਾਬੀ ਕਰਾਸ ਕਰਕੇ ਸਾਡੀ ਵਿਧਾਨ ਸਭਾ ਦੀ ਲਾਬੀ ਵਿੱਚ ਆਏ। ਇਥੋਂ ਤੱਕ ਕਿ ਲਾਬੀ ਕਰਾਸ ਕਰਕੇ ਜੋ ਸਾਡੇ ਚੈਂਬਰ ਦਾ ਗੇਟ ਹੈ, ਉਨ੍ਹਾਂ ਨੇ ਉਸ ਗੇਟ ਅੰਦਰ ਐਂਟਰ ਕਰਨ ਦੀ ਕੋਸ਼ਿਸ਼ ਕੀਤੀ ਔਰ ਉਥੇ ਖੜ੍ਹ ਕੇ ਵੀ ਉਨ੍ਹਾਂ ਨੇ ਨਾਅਰੇ ਲਗਾਏ। ਮੈਂ ਸਮਝਦਾ ਹਾਂ ਕਿ ਸਾਡੇ ਵਾਚ ਐਂਡ ਵਾਰਡ ਸਟਾਫ਼ ਦੀ ਟਾਈਮਲੀ ਚੌਕਸੀ ਨੇ ਉਨ੍ਹਾਂ ਨੂੰ ਅੰਦਰ ਐਂਟਰ ਨਹੀਂ ਹੋਣ ਦਿੱਤਾ ਅਤੇ ਰੋਕ ਦਿੱਤਾ। ਸਪੀਕਰ ਸਾਹਿਬ, ਤੁਸੀਂ ਕਿਸੇ ਹੋਰ ਕਾਰਨ ਕਰਕੇ ਹਾਊਸ ਐਡਜਰਨ ਕੀਤਾ ਔਰ ਉਸ ਸਮੇਂ ਦੌਰਾਨ ਹੀ ਇਹ ਸਾਰੀ ਘਟਨਾ ਵਾਪਰ ਗਈ। ਸੋ, ਮੈਂ ਇਸ ਘਟਨਾ ਦੀ ਨਿੰਦਾ ਕਰਨ ਵਾਸਤੇ ਆਪਣੀ ਜ਼ਿੰਮੇਵਾਰੀ ਸਮਝਦਾ ਹੋਇਆ ਇਹ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੇ ਖਿਲਾਫ਼ ਇੱਥੇ ਮਤਾ ਲਿਆਂਦਾ ਜਾਵੇ ਤਾਂ ਕਿ ਇਸ ਤਰ੍ਹਾਂ ਦੀ ਘਟਨਾ ਦੁਬਾਰਾ ਨਾ ਵਾਪਰੇ ਅਤੇ ਇਸ ਤਰੀਕੇ ਨਾਲ ਇੱਕ ਦੂਸਰੀ ਵਿਧਾਨ ਸਭਾ ਦੇ ਕੰਮ ਵਿੱਚ ਵਿਘਨ ਪਾਉਣ ਦੀ ਕੋਸ਼ਿਸ਼ ਨਾ ਹੋਵੇ।

**ਸਰਦਾਰ ਸੁਖਜਿੰਦਰ ਸਿੰਘ :** ** **

**ਸਰਦਾਰ ਕੁਲਜੀਤ ਸਿੰਘ ਨਾਗਰਾ:** ** **

**ਸਰਦਾਰ ਚਰਨਜੀਤ ਸਿੰਘ ਚੰਨੀ:** ** **

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਸੰਸਦੀ ਮਾਮਲੇ ਮੰਤਰੀ:** ਸਪੀਕਰ ਸਾਹਿਬ, ਮੈਂ ਇਸ ਵਾਸਤੇ ਮਤਾ ਲਿਆਉਣਾ ਚਾਹੁੰਦਾ ਹਾਂ। (...ਸ਼ੋਰ..ਵਿਘਨ..)

---

**Not recorded as ordered by the Chair.

**ਮਾਨਯੋਗ ਸਪੀਕਰ:** ਮਿੱਤਲ ਸਾਹਿਬ, ਤੁਸੀਂ ਮਤਾ ਪੇਸ਼ ਕਰੋ। (...ਸ਼ੋਰ..ਵਿਘਨ..)

**Mr. Speaker :** Every word spoken without my permission, should be expunged. ਹਾਂ ਜੀ, ਮਿੱਤਲ ਸਾਹਿਬ।

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

"ਕਿ ਅੱਜ ਜੋ ਪੰਜਾਬ ਵਿਧਾਨ ਸਭਾ ਦੇ ਚੈਂਬਰ ਦੇ ਗੇਟ ਦੇ ਬਾਹਰ ਅਤੇ ਮੈਂਬਰਜ਼ ਲਾਊਂਜ ਵਿੱਚ ਵਾਪਰਿਆ ਹੈ, ਇਹ ਸਦਨ ਲਈ ਬੜੀ ਚਿੰਤਾ ਦਾ ਵਿਸ਼ਾ ਹੈ। ਜਿਸ ਤਰੀਕੇ ਨਾਲ ਅੱਜ ਹਰਿਆਣਾ ਵਿਧਾਨ ਸਭਾ ਦੇ ਮੈਂਬਰ ਸਾਹਿਬਾਨ ਵੱਲੋਂ ਪੰਜਾਬ ਵਿਧਾਨ ਸਭਾ ਦੇ ਚੈਂਬਰ ਦੇ ਬਾਹਰ ਨਾਅਰੇ ਲਗਾਉਂਦੇ ਹੋਏ ਦੋਵੇਂ ਗੇਟਾਂ ਅੱਗੇ ਰੁਕਾਵਟ ਪੈਦਾ ਕੀਤੀ ਗਈ ਹੈ, ਇਹ ਕਦੇ ਅੱਜ ਤੱਕ ਨਹੀਂ ਵਾਪਰਿਆ। ਸਰ, ਆਪਣੇ ਰਾਜ ਅੰਦਰ ਹਰ ਵਿਧਾਨ ਸਭਾ ਨੂੰ ਕਾਨੂੰਨ ਬਣਾਉਣ ਦਾ ਅਧਿਕਾਰ ਹੈ। ਇਹ ਇੱਕ ਲੋਕਤੰਤਰੀ ਪ੍ਰਕ੍ਰਿਆ ਹੈ। ਜੋ ਵਿਵਹਾਰ ਹਰਿਆਣਾ ਵਿਧਾਨ ਸਭਾ ਦੇ ਮੈਂਬਰ ਸਾਹਿਬਾਨ ਨੇ ਅੱਜ ਪੰਜਾਬ ਵਿਧਾਨ ਸਭਾ ਦੇ ਮੈਂਬਰ ਲਾਊਂਜ ਵਿੱਚ ਅਤੇ ਚੈਂਬਰ ਦੇ ਗੇਟਾਂ ਮੂਹਰੇ ਦਰਸਾਇਆ ਹੈ, ਇਹ ਸਦਨ ਉਸ ਦੀ ਘੋਰ ਨਿੰਦਾ ਕਰਦਾ ਹੈ। ਇਹ ਸਦਨ ਇਹ ਵੀ ਸਿਫਾਰਸ਼ ਕਰਦਾ ਹੈ ਕਿ ਇਸ ਨਿੰਦਾ ਪ੍ਰਸਤਾਵ ਦੀ ਇੱਕ ਕਾਪੀ ਮਾਨਯੋਗ ਸਪੀਕਰ, ਹਰਿਆਣਾ ਵਿਧਾਨ ਸਭਾ ਨੂੰ ਇਸ ਬੇਨਤੀ ਨਾਲ ਭੇਜ ਦਿੱਤੀ ਜਾਵੇ ਕਿ ਉਹ ਆਪਣੇ ਸਦਨ ਦੇ ਮੈਂਬਰ ਸਾਹਿਬਾਨ ਨੂੰ ਲੋਕਤੰਤਰੀ ਅਨੁਸ਼ਾਸ਼ਨ ਅਤੇ ਡੈਕੋਰਮ ਮੇਨਟੇਨ ਕਰਨ ਲਈ ਤਾਈਦ ਕਰਦੇ ਹੋਏ ਸਬੰਧਤ ਮੈਂਬਰ ਸਾਹਿਬਾਨ ਦੇ ਖਿਲਾਫ਼ ਬਣਦੀ ਕਾਰਵਾਈ ਕਰਨ।"

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ

ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ –

"ਕਿ ਅੱਜ ਜੋ ਪੰਜਾਬ ਵਿਧਾਨ ਸਭਾ ਦੇ ਚੈਂਬਰ ਦੇ ਗੇਟ ਦੇ ਬਾਹਰ ਅਤੇ ਮੈਂਬਰਜ਼ ਲਾਊਂਜ ਵਿੱਚ ਵਾਪਰਿਆ ਹੈ, ਇਹ ਸਦਨ ਲਈ ਬੜੀ ਚਿੰਤਾ ਦਾ ਵਿਸ਼ਾ ਹੈ। ਜਿਸ ਤਰੀਕੇ ਨਾਲ ਅੱਜ ਹਰਿਆਣਾ ਵਿਧਾਨ ਸਭਾ ਦੇ ਮੈਂਬਰ ਸਾਹਿਬਾਨ ਵੱਲੋਂ ਪੰਜਾਬ ਵਿਧਾਨ ਸਭਾ ਦੇ ਚੈਂਬਰ ਦੇ ਬਾਹਰ ਨਾਅਰੇ ਲਗਾਉਂਦੇ ਹੋਏ ਦੋਵੇਂ ਗੇਟਾਂ ਅੱਗੇ ਰੁਕਾਵਟ ਪੈਦਾ ਕੀਤੀ ਗਈ ਹੈ, ਇਹ ਕਦੇ ਅੱਜ ਤੱਕ ਨਹੀਂ ਵਾਪਰਿਆ। ਸਰ, ਆਪਣੇ ਰਾਜ ਅੰਦਰ ਹਰ ਵਿਧਾਨ ਸਭਾ ਨੂੰ ਕਾਨੂੰਨ ਬਣਾਉਣ ਦਾ ਅਧਿਕਾਰ ਹੈ। ਇਹ ਇੱਕ ਲੋਕਤੰਤਰੀ ਪ੍ਰਕ੍ਰਿਆ ਹੈ। ਜੋ ਵਿਵਹਾਰ ਹਰਿਆਣਾ ਵਿਧਾਨ ਸਭਾ ਦੇ ਮੈਂਬਰ ਸਾਹਿਬਾਨ ਨੇ ਅੱਜ ਪੰਜਾਬ ਵਿਧਾਨ ਸਭਾ ਦੇ ਮੈਂਬਰ ਲਾਊਂਜ ਵਿੱਚ ਅਤੇ ਚੈਂਬਰ ਦੇ ਗੇਟਾਂ ਮੂਹਰੇ ਦਰਸਾਇਆ ਹੈ, ਇਹ ਸਦਨ ਉਸ ਦੀ ਘੋਰ ਨਿੰਦਾ ਕਰਦਾ ਹੈ। ਇਹ ਸਦਨ ਇਹ ਵੀ ਸਿਫਾਰਸ਼ ਕਰਦਾ ਹੈ ਕਿ ਇਸ ਨਿੰਦਾ ਪ੍ਰਸਤਾਵ ਦੀ ਇੱਕ ਕਾਪੀ ਮਾਨਯੋਗ ਸਪੀਕਰ, ਹਰਿਆਣਾ ਵਿਧਾਨ ਸਭਾ ਨੂੰ ਇਸ ਬੇਨਤੀ ਨਾਲ ਭੇਜ ਦਿੱਤੀ ਜਾਵੇ ਕਿ ਉਹ ਆਪਣੇ ਸਦਨ ਦੇ ਮੈਂਬਰ ਸਾਹਿਬਾਨ ਨੂੰ ਲੋਕਤੰਤਰੀ ਅਨੁਸ਼ਾਸ਼ਨ ਅਤੇ ਡੈਕੋਰਮ ਮੇਨਟੇਨ ਕਰਨ ਲਈ ਤਾਈਦ ਕਰਦੇ ਹੋਏ ਸਬੰਧਤ ਮੈਂਬਰ ਸਾਹਿਬਾਨ ਦੇ ਖਿਲਾਫ਼ ਬਣਦੀ ਕਾਰਵਾਈ ਕਰਨ।"

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ ਸਰਦਾਰ ਚਰਨਜੀਤ ਸਿੰਘ ਚੰਨੀ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਹਾਂ ਜੀ, ਦੱਸੋ।

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਸਾਡੇ ਮੈਂਬਰ ਇਸ ਮਤੇ ਤੇ ਬੋਲਣਾ ਚਾਹੁੰਦੇ ਹਨ ਅਤੇ ਮੈਂ ਵੀ ਬੋਲਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ:** ਮੈਂ ਕਿਹਾ ਜੀ ਦੱਸੋ, ਕੀ ਕਹਿਣਾ ਹੈ?

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਹਰਿਆਣੇ ਦਾ ਆਪਣਾ ਕੰਮ ਹੈ ਅਤੇ ਸਾਡਾ ਆਪਣਾ ਕੰਮ ਹੈ। ਪਹਿਲਾਂ ਹਰਿਆਣੇ ਵਿਚ ਜਾਟ ਆਰਕਸ਼ਣ ਦੇ ਮੁੱਦੇ ਤੇ ਦੰਗੇ ਹੋਏ, ਜਿਨ੍ਹਾਂ ਵਿੱਚ ਪੰਜਾਬੀਆਂ ਨੂੰ ਚੁਣ ਚੁਣ ਕੇ ਮਾਰਿਆ ਗਿਆ। ਇਹ ਗੱਲ ਆਨ ਰਿਕਾਰਡ ਹੈ ਅਤੇ ਇਸ ਵਿਚ 70 ਫੀਸਦੀ ਪੰਜਾਬੀਆਂ ਦਾ ਨੁਕਸਾਨ ਹੋਇਆ। ਇਸ ਚੀਜ਼ ਦਾ ਸਰਵੇ ਹੋਇਆ ਹੈ ਕਿ ਅੱਜ ਹਰਿਆਣੇ ਵਿਚ ਪੰਜਾਬੀਆਂ ਨੂੰ ਜਿਊਣ ਨਹੀਂ ਦਿੱਤਾ ਜਾ ਰਿਹਾ। ਇਹ ਜਾਟ ਆਰਕਸ਼ਣ ਗੁਜਰਾਤ ਦੇ ਪੈਟਰਨ ਤੇ ਹੈ ਕਿਉਂਕਿ ਗੁਜਰਾਤ ਵਿਚ ** ** ਦੀ ਸਰਕਾਰ ਸੀ ਅਤੇ ** ** ਨੇ ਗੁਜਰਾਤ ਵਿਚ ਜੋ ਮਾਈਨਾਰਟੀਜ਼ ਨਾਲ ਕੀਤਾ, ਸੇਮ ਉਸੇ ਪੈਟਰਨ ਤੇ......(ਸ਼ੋਰ..ਵਿਘਨ..)

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਇਕ ਪਾਸੇ ਲੀਡਰ ਆਫ਼ ਦਿ ਆਪੋਜ਼ੀਸ਼ਨ ਕਹਿੰਦੇ ਹਨ ਕਿ ਮੈਨੂੰ ਬੋਲਣ ਲਈ ਸਮਾਂ ਨਹੀਂ ਦਿੰਦੇ। ਅੱਜ ਮੁੱਦਾ ਇਹ ਚੱਲ ਰਿਹਾ ਹੈ ਕਿ ਹਰਿਆਣੇ ਵਾਲਿਆਂ ਨੇ ਇਥੇ ਆ ਕੇ ਨਾਅਰੇ ਲਗਾਏ। ਇਹ ਇਸ ਪ੍ਰਸਤਾਵ ਤੇ ਬੋਲਣ, ਇਨ੍ਹਾਂ ਨੇ ਇਸ ਗੱਲ ਦੇ ਵਿਰੋਧ ਵਿਚ ਬੋਲਣਾ ਹੈ ਜਾਂ ਸਮਰਥਨ ਵਿਚ ਬੋਲਣਾ ਹੈ।(...ਸ਼ੋਰ..ਵਿਘਨ..)

**ਮਾਨਯੋਗ ਸਪੀਕਰ:** ਚੰਨੀ ਜੀ, ਤੁਸੀਂ ਪ੍ਰਸਤਾਵ ਤੇ ਬੋਲੋ।

**ਸਰਦਾਰ ਚਰਨਜੀਤ ਸਿੰਘ ਚੰਨੀ:** ਅੱਜ ਇਨੈਲੋ ਦੇ ਬੰਦੇ ਇੱਥੇ ਸਾਡੇ ਦਰਵਾਜੇ ਤੱਕ ਆ ਗਏ। ਅਕਾਲੀ ਦਲ ਅਤੇ ਇਨੈਲੋ ਦੀ ਭਾਈਵਾਲਤਾ ਹੈ। ਇਨ੍ਹਾਂ ਨੇ ਰਲ ਮਿਲ ਕੇ ਸਾਡੇ ਤੇ ਅਟੈਕ ਕਰਵਾ ਦਿੱਤਾ। ਉਨ੍ਹਾਂ ਤੋਂ ਡਰਦੇ ਹਾਊਸ ਐਡਜਰਨ ਕਰਵਾ ਦਿੱਤਾ। ਤੁਸੀਂ ਕਿੰਨੀ ਦੇਰ ਤੋਂ ਸਾਨੂੰ ਅੰਦਰ ਵਾੜ ਕੇ ਡਰਾ ਰਹੇ ਹੋ।(ਸ਼ੋਰ..ਵਿਘਨ..)

**ਸ਼੍ਰੀ ਮਨੋਰੰਜਨ ਕਾਲੀਆ:** ਸਪੀਕਰ ਸਾਹਿਬ, ਲੀਡਰ ਆਫ਼ ਦਿ ਆਪੋਜ਼ੀਸ਼ਨ ਨੇ ਪ੍ਰਾਈਮ ਮਨਿਸਟਰ ਦਾ ਨਾਂ ਲੈ ਕੇ accusation ਕੀਤੀ ਹੈ। ਮੈਂ ਚਾਹੁੰਦਾ ਹਾਂ ਕਿ ਉਹ ਸਾਰੀ ਐਕਸਪੰਜ ਕਰ ਦਿੱਤੀ ਜਾਵੇ ਜੀ।

**ਮਾਨਯੋਗ ਸਪੀਕਰ:** ਉਹ ਤਾਂ ਆਲਰੈਡੀ ਐਕਸਪੰਜ ਕਰ ਦਿੱਤੀਆਂ ਹਨ।(ਸ਼ੋਰ..ਵਿਘਨ..) ਮੇਰੇ ਤੋਂ ਪੁੱਛੇ ਬਗੈਰ ਜੋ ਹੁਣ ਕਿਹਾ ਗਿਆ ਹੈ, ਉਸ ਨੂੰ

** Expunged as ordered by the Chair.

ਵੀ ਐਕਸਪੰਜ ਕਰ ਦਿਓ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਅੱਜ ਤੱਕ ਇਸ ਤਰ੍ਹਾਂ ਕਦੀ ਨਹੀਂ ਹੋਇਆ ਕਿ ਨਾਲ ਦੇ ਸਦਨ ਵਿੱਚੋਂ ਬੰਦੇ ਉੱਠ ਕੇ ਆਉਣ ਤੇ ਇਥੇ ਸਾਡੇ ਹਾਊਸ ਦੇ ਆ ਕੇ ਦਰਵਾਜੇ ਤੋੜਣ। ਦਰਵਾਜੇ ਤੋੜਣ ਤੋਂ ਬਾਅਦ ਉਨ੍ਹਾਂ ਵੱਲੋਂ ਹਾਹਾਕਾਰ ਮਚਾ ਦਿੱਤੀ ਗਈ ਪਰ ਕੀ ਇਸ ਸਥਿਤੀ ਵਿੱਚ ਅਸੀਂ ਆਪਣਾ ਸਦਨ ਹੀ ਛੱਡ ਕੇ ਚਲੇ ਜਾਈਏ? ਇਹ ਕੀ ਤਰੀਕਾ ਹੋਇਆ? ਅਸੀਂ ਕਿਉਂ ਆਪਣੀ ਸਦਨ ਦੀ ਬੈਠਕ ਨੂੰ ਕੰਟੀਨਿਊ ਨਹੀਂ ਰੱਖਿਆ? ਆਪਣੀ ਸਿਕਿਓਰਿਟੀ ਕਿੱਥੇ ਹੈ? ਇਸ ਤਰ੍ਹਾਂ ਤਾਂ ਹਰਿਆਣੇ ਵਾਲੇ ਅੰਦਰ ਆ ਨਹੀਂ ਸਕਦੇ? ਉਨ੍ਹਾਂ ਨੇ ਹਿੰਮਤ ਕਿਸ ਤਰ੍ਹਾਂ ਕੀਤੀ? ਇਹ ਪੰਜਾਬ ਦੀ ਇੰਟੈਲੀਜੈਂਸ ਦੀ ਫੇਲੀਅਰ ਹੈ। ਹਰ ਗੱਲ ਦੇ ਵਿੱਚ ਇੰਟੈਲੀਜੈਂਸ ਦੀ ਫੇਲੀਅਰ ਨਜ਼ਰ ਆਉਂਦੀ ਹੈ। ਸਾਨੂੰ ਇੰਨਾ ਵੀ ਪਤਾ ਨਹੀਂ ਲੱਗ ਸਕਿਆ ਕਿ ਹਰਿਆਣਾ ਵਿਧਾਨ ਸਭਾ ਦੇ ਮੈਂਬਰਾਂ ਦਾ ਕੀ ਪ੍ਰੋਗਰਾਮ ਬਣ ਰਿਹਾ ਹੈ? ਉਹ ਸਾਡੇ ਤੇ ਅਟੈਕ ਕਰ ਰਹੇ ਹਨ। ਸਾਡੇ ਸਾਰੇ ਐਮ.ਐਲ.ਏਜ਼ ਦੀਆਂ ਗੱਲਾਂ ਦਾ ਉਨ੍ਹਾਂ ਨੂੰ ਪਤਾ ਹੁੰਦਾ ਹੈ ਕਿਉਂਕਿ ਸਾਡੇ ਟੈਲੀਫੋਨ ਟੈਪ ਹੋ ਰਹੇ ਹਨ। ਤੁਹਾਨੂੰ ਉਨ੍ਹਾਂ ਦਾ ਪਤਾ ਹੀ ਨਹੀਂ ਲੱਗ ਸਕਿਆ ਜਿਹੜੇ ਸਾਡੇ ਨਾਲ ਦੁਸ਼ਮਣੀਆਂ ਪੁਗਾ ਰਹੇ ਹਨ, ਜਿਹੜੇ ਪਗਵੱਟ ਭਰਾ ਹਨ?

**ਮਾਲ ਤੇ ਮੁੜ ਵਸੇਬਾ ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਇਸ ਗੱਲ ਦੀ ਤਾਂ ਸਾਰੇ ਪੰਜਾਬ ਨੂੰ ਸਮਝ ਆਉਂਦੀ ਹੈ ਕਿ ਲੀਡਰ ਆਫ਼ ਦਿ ਆਪੋਜ਼ੀਸ਼ਨ ਸਾਹਿਬ ਕਿੰਨਾ ਜ਼ਿਆਦਾ ਅੰਡਰ ਪ੍ਰੈਸ਼ਰ ਹਨ। (...ਸ਼ੋਰ..ਵਿਘਨ..)

**ਸਰਦਾਰ ਕੁਲਜੀਤ ਸਿੰਘ ਨਾਗਰਾ:** ** ** (...ਸ਼ੋਰ..ਵਿਘਨ..)

**Mr. Speaker :** Please sit down. ਨਾਗਰਾ ਜੀ ਦੀ ਸਪੀਚ ਦਾ nothing should be recorded. ਨਾਗਰਾ ਜੀ ਨੇ ਜੋ ਲਫ਼ਜ਼ ਕਹੇ ਹਨ, ਉਸ ਨੂੰ ਐਕਸਪੰਜ ਕਰ ਦਿੱਤਾ ਜਾਵੇ।

**ਮਾਲ ਤੇ ਮੁੜ ਵਸੇਬਾ ਮੰਤਰੀ :** ਮੈਨੂੰ ਇਸੇ ਗੱਲ ਦਾ ਹਾਸਾ ਆਉਂਦਾ ਹੈ

---

** Expunged as ordered by the Chair.

[ ਮਾਲ ਤੇ ਮੁੜ ਵਸੇਬਾ ਮੰਤਰੀ ]

ਕਿ ਤੁਸੀਂ ਦੋਵੇਂ (ਸਰਦਾਰ ਸੁਖਜਿੰਦਰ ਸਿੰਘ ਅਤੇ ਸਰਦਾਰ ਕੁਲਜੀਤ ਸਿੰਘ ਨਾਗਰਾ ਵੱਲ ਇਸ਼ਾਰਾ) ਇਸ ਨੂੰ ਬੋਲਣ ਤਾਂ ਦਿੰਦੇ ਨਹੀਂ। I can understand the kind of pressure the Leader of the Opposition is under. ਸਪੀਕਰ ਸਾਹਿਬ, ਸਾਡੇ ਸਤਿਕਾਰਯੋਗ ਮੰਤਰੀ ਜੀ ਨੇ ਇੱਕ ਬੜਾ ਖਾਸ ਰੈਜ਼ੋਲਿਊਸ਼ਨ ਮੂਵ ਕੀਤਾ ਹੈ ਅਤੇ ਇਸ ਇੰਸੀਡੈਂਟ ਨੂੰ ਕੰਡੈਮ ਕੀਤਾ ਹੈ। ਤੁਹਾਨੂੰ ਬੇਨਤੀ ਕੀਤੀ ਹੈ ਕਿ ਇਹ ਕੋਸ਼ਿਸ਼ ਕੀਤੀ ਜਾਵੇ ਤਾਂ ਕਿ ਅੱਗੇ ਤੋਂ ਇਸ ਤਰ੍ਹਾਂ ਦਾ ਪ੍ਰੈਸੀਡੈਂਟ ਨਾ ਸੈੱਟ ਹੋਵੇ। ਮੈਂ ਇਨ੍ਹਾਂ ਦੀ (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ) ਮਜ਼ਬੂਰੀ ਸਮਝ ਸਕਦਾ ਹਾਂ। (...ਸ਼ੋਰ..ਵਿਘਨ..)

**ਸਰਦਾਰ ਕੁਲਜੀਤ ਸਿੰਘ ਨਾਗਰਾ:** ** **

**ਸਰਦਾਰ ਚਰਨਜੀਤ ਸਿੰਘ ਚੰਨੀ:** ** **

**ਮਾਨਯੋਗ ਸਪੀਕਰ:** ਜੋ ਵੀ ਮੇਰੀ ਪਰਮਿਸ਼ਨ ਤੋਂ ਬਗੈਰ ਬੋਲ ਰਿਹਾ ਹੈ, ਉਸ ਦੀ ਸਪੀਚ ਨੂੰ ਐਕਸਪੰਜ ਕਰ ਦਿੱਤਾ ਜਾਵੇ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਸਮੂਹ ਮੈਂਬਰ ਵੈੱਲ ਆਫ਼ ਦਿ ਹਾਊਸ ਵਿੱਚ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮਾਲ ਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਦਾ ਹਾਂ ਕਿ ਕਾਂਗਰਸ ਦੇ ਸਾਬਕਾ ਪ੍ਰਧਾਨ ਮੰਤਰੀ ਰਹੇ ਹਨ, ਉਨ੍ਹਾਂ ਨੇ ਪੰਜਾਬ ਦੇ ਹੱਕਾਂ ਨੂੰ ਖੋਹਣ ਲਈ ਪੰਜਾਬ ਵਿੱਚ ਡਾਕਾ ਮਾਰਿਆ, ਇਸ ਗੱਲ ਦਾ ਜ਼ਿਕਰ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਨੇ ਕੀਤਾ।(...ਸ਼ੋਰ..ਵਿਘਨ..) ਅੱਜ ਇਹ (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ) ਅੰਡਰ ਪ੍ਰੈਸ਼ਰ ਹਨ ਪਰ ਮੈਂ ਹੈਰਾਨ ਹੋ ਗਿਆ ਜਦੋਂ ਲੋਕਾਂ ਨੇ ਆਲਰੇਡੀ ਐਸ.ਵਾਈ.ਐਲ ਤੇ ਕਬਜ਼ਾ ਕਰਨਾ ਸ਼ੁਰੂ ਕਰ ਦਿੱਤਾ ਤਾਂ ਇਹ ਕਹੀ ਲੈ ਕੇ ਡਰਾਮਾ ਕਰਨ ਗਏ।(...ਸ਼ੋਰ..ਵਿਘਨ..) ਜੇ ਡਰਾਮਾ ਕੀਤਾ ਹੀ ਸੀ ਤਾਂ ਕਹੀ ਲੈ ਕੇ ਉਥੇ ਸਾਰੀ ਜਗ੍ਹਾ ਵਿੱਚ ਮਿੱਟੀ ਭਰ ਕੇ ਆਉਂਦੇ। ਦੋ ਮਿੰਟ ਦਾ ਡਰਾਮਾ ਸੀ ਅਤੇ ਵਾਪਸ ਆ ਗਏ। ਮੇਰਾ ਕਹਿਣ ਦਾ ਭਾਵ ਹੈ ਕਿ he should not mislead the House. (...ਸ਼ੋਰ..ਵਿਘਨ..) ਇਨ੍ਹਾਂ ਤੇ ਕਿੱਥੇ ਅਟੈਕ ਹੋਇਆ, ਕਿੱਥੇ ਇਨ੍ਹਾਂ ਨੂੰ ਸੱਟ ਵੱਜੀ, ਕਿੱਥੋਂ ਇਨ੍ਹਾਂ ਦੇ ਖ਼ੂਨ ਵਗਦਾ ਹੈ? (...ਸ਼ੋਰ..ਵਿਘਨ..) ਹਰ ਵੇਲੇ ਇੱਥੇ ਖਲ੍ਹੋ ਕੇ ਕਦੇ ਬੋਅ ਦੀ ਗੱਲ ਕਰਦੇ ਹੋ, ਕਦੇ ਅਟੈਕ ਦੀ ਗੱਲ ਕਰਦੇ ਹੋ? ਤੁਸੀਂ ਬੌਖਲਾਹਟ ਵਿੱਚ ਨਾ

** Expunged/Not recorded as ordered by the Chair.

ਲਓ। ਹਾਂ, ਜੇ ਤੁਹਾਡੇ ਸਲਾਹਕਾਰ ਸੁਖਜਿੰਦਰ ਸਿੰਘ ਰੰਧਾਵਾ ਅਤੇ ਨਾਗਰਾ ਜੀ ਰਹੇ ਤਾਂ ਤੁਸੀਂ ਭਾਵੇਂ ਕੁਰਸੀ ਨੂੰ ਰੱਸੀ ਬੰਨ੍ਹ ਕੇ ਬੈਠ ਜਾਓ ਪਰ ਅਗਲੇ ਸੈਸ਼ਨ ਵਿਚ ਕੁਰਸੀ ਤੁਹਾਡੇ ਹੱਥ ਵਿੱਚ ਨਹੀਂ ਰਹਿਣੀ। ਇਹ ਗੱਲ ਮੈਂ ਵਿਸ਼ਵਾਸ ਨਾਲ ਕਹਿ ਸਕਦਾ ਹਾਂ। (...ਸ਼ੋਰ..ਵਿਘਨ..) ਤੁਸੀਂ ਆਪਣੇ ਦਿਮਾਗ ਦੀ ਵਰਤੋਂ ਕਰਕੇ ਪੰਜਾਬ ਦੇ ਭਲੇ ਲਈ ਅਵਾਜ਼ ਉਠਾਓ ਅਤੇ ਪੰਜਾਬੀਆਂ ਦੇ ਹੱਕਾਂ ਲਈ ਲੜਾਈ ਲੜੋ। (...ਸ਼ੋਰ..ਵਿਘਨ..)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ -

"ਕਿ ਅੱਜ ਜੋ ਪੰਜਾਬ ਵਿਧਾਨ ਸਭਾ ਦੇ ਚੈਂਬਰ ਦੇ ਗੇਟ ਦੇ ਬਾਹਰ ਅਤੇ ਮੈਂਬਰਜ਼ ਲਾਊਂਜ ਵਿੱਚ ਵਾਪਰਿਆ ਹੈ, ਇਹ ਸਦਨ ਲਈ ਬੜੀ ਚਿੰਤਾ ਦਾ ਵਿਸ਼ਾ ਹੈ। ਜਿਸ ਤਰੀਕੇ ਨਾਲ ਅੱਜ ਹਰਿਆਣਾ ਵਿਧਾਨ ਸਭਾ ਦੇ ਮੈਂਬਰ ਸਾਹਿਬਾਨ ਵੱਲੋਂ ਪੰਜਾਬ ਵਿਧਾਨ ਸਭਾ ਦੇ ਚੈਂਬਰ ਦੇ ਬਾਹਰ ਨਾਅਰੇ ਲਗਾਉਂਦੇ ਹੋਏ ਦੋਵੇਂ ਗੇਟਾਂ ਅੱਗੇ ਰੁਕਾਵਟ ਪੈਦਾ ਕੀਤੀ ਗਈ ਹੈ, ਇਹ ਕਦੇ ਅੱਜ ਤੱਕ ਨਹੀਂ ਵਾਪਰਿਆ। ਸਰ, ਆਪਣੇ ਰਾਜ ਅੰਦਰ ਹਰ ਵਿਧਾਨ ਸਭਾ ਨੂੰ ਕਾਨੂੰਨ ਬਣਾਉਣ ਦਾ ਅਧਿਕਾਰ ਹੈ। ਇਹ ਇੱਕ ਲੋਕਤੰਤਰੀ ਪ੍ਰਕ੍ਰਿਆ ਹੈ। ਜੋ ਵਿਵਹਾਰ ਹਰਿਆਣਾ ਵਿਧਾਨ ਸਭਾ ਦੇ ਮੈਂਬਰ ਸਾਹਿਬਾਨ ਨੇ ਅੱਜ ਪੰਜਾਬ ਵਿਧਾਨ ਸਭਾ ਦੇ ਮੈਂਬਰ ਲਾਊਂਜ ਵਿੱਚ ਅਤੇ ਚੈਂਬਰ ਦੇ ਗੇਟਾਂ ਮੂਹਰੇ ਦਰਸਾਇਆ ਹੈ, ਇਹ ਸਦਨ ਉਸ ਦੀ ਘੋਰ ਨਿੰਦਾ ਕਰਦਾ ਹੈ। ਇਹ ਸਦਨ ਇਹ ਵੀ ਸਿਫਾਰਸ਼ ਕਰਦਾ ਹੈ ਕਿ ਇਸ ਨਿੰਦਾ ਪ੍ਰਸਤਾਵ ਦੀ ਇੱਕ ਕਾਪੀ ਮਾਨਯੋਗ ਸਪੀਕਰ, ਹਰਿਆਣਾ ਵਿਧਾਨ ਸਭਾ ਨੂੰ ਇਸ ਬੇਨਤੀ ਨਾਲ ਭੇਜ ਦਿੱਤੀ ਜਾਵੇ ਕਿ ਉਹ ਆਪਣੇ ਸਦਨ ਦੇ ਮੈਂਬਰ ਸਾਹਿਬਾਨ ਨੂੰ ਲੋਕਤੰਤਰੀ ਅਨੁਸ਼ਾਸ਼ਨ ਅਤੇ ਡੈਕੋਰਮ ਮੇਨਟੇਨ ਕਰਨ ਲਈ ਤਾਈਦ ਕਰਦੇ ਹੋਏ ਸਬੰਧਤ ਮੈਂਬਰ ਸਾਹਿਬਾਨ ਦੇ ਖਿਲਾਫ਼ ਬਣਦੀ ਕਾਰਵਾਈ ਕਰਨ।"

***ਪ੍ਰਸਤਾਵ ਪ੍ਰਵਾਨ ਹੋਇਆ।***

---

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਵੈੱਲ ਆਫ਼ ਦਿ ਹਾਊਸ ਵਿੱਚ ਨਾਹਰੇ **ਲਗਾ ਰਹੇ ਸਨ, ਜੋ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

** Not recorded as ordered by the Chair.

## CALLING ATTENTION NOTICE UNDER RULE 66

**ਮਾਨਯੋਗ ਸਪੀਕਰ :** ਧਿਆਨ ਦਿਵਾਊ ਮਤਾ, ਸਰਦਾਰ ਬਲਬੀਰ ਸਿੰਘ ਸਿੱਧੂ।

(ਇਸ ਸਮੇਂ ਸਰਦਾਰ ਬਲਬੀਰ ਸਿੰਘ ਸਿੱਧੂ ਵੈੱਲ ਆਫ਼ ਦਿ ਹਾਊਸ ਵਿੱਚ ਖੜ੍ਹੇ ਸਨ, ਉਨ੍ਹਾਂ ਵੱਲੋਂ ਧਿਆਨ ਦਿਵਾਊ ਮਤਾ, ਕ੍ਰਮ ਨੰਬਰ 4 ਪੇਸ਼ ਨਹੀਂ ਕੀਤਾ ਗਿਆ।)

---

## PRESENTATION OF REPORT OF THE COMMITTEE

**ਮਾਨਯੋਗ ਸਪੀਕਰ:** ਸ਼੍ਰੀ ਮਨੋਰੰਜਨ ਕਾਲੀਆ, ਚੇਅਰਮੈਨ, ਅਧੀਨ ਵਿਧਾਨ ਕਮੇਟੀ, ਰਿਪੋਰਟ ਪੇਸ਼ ਕਰਨ।

**ਸਭਾਪਤੀ, ਅਧੀਨ ਵਿਧਾਨ ਕਮੇਟੀ (ਸ਼੍ਰੀ ਮਨੋਰੰਜਨ ਕਾਲੀਆ):** ਸ਼੍ਰੀਮਾਨ ਜੀ, ਮੈਂ ਸਾਲ 2015-16 ਲਈ ਅਧੀਨ ਵਿਧਾਨ ਕਮੇਟੀ ਦੀ 46ਵੀਂ ਰਿਪੋਰਟ ਸਦਨ ਵਿੱਚ ਪੇਸ਼ ਕਰਦਾ ਹਾਂ।

---

## PAPERS LAID ON THE TABLE OF THE HOUSE

**ਮਾਨਯੋਗ ਸਪੀਕਰ :** ਸ਼੍ਰੀ ਮਦਨ ਮੋਹਨ ਮਿੱਤਲ, ਸੰਸਦੀ ਮਾਮਲਿਆਂ ਬਾਰੇ ਮੰਤਰੀ ਮੇਜ਼ ਤੇ ਰੱਖਣ ਵਾਲੇ ਕਾਗਜ਼ ਪੇਸ਼ ਕਰਨ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸ਼੍ਰੀਮਾਨ ਜੀ, ਮੈਂ ਲੜੀ ਨੰ. 1 ਤੋਂ 6 ਤੱਕ ਦੇ ਕਾਗਜ਼ ਪੱਤਰ ਸਦਨ ਦੀ ਮੇਜ਼ ਤੇ ਰੱਖਦਾ ਹਾਂ:-

1. ਸਾਲ 2014-15 ਲਈ ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ ਦੀ ਸਾਲਾਨਾ ਰਿਪੋਰਟ, ਜਿਵੇਂ ਕਿ ਬਿਜਲੀ ਐਕਟ, 2003 ਦੀ ਧਾਰਾ 105 (2) ਅਧੀਨ ਲੋੜੀਂਦਾ ਹੈ।

2. ਸਾਲ 2012-13 ਲਈ ਪੰਜਾਬ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ, ਚੰਡੀਗੜ੍ਹ ਦੀ ਬੈਲੰਸ ਸ਼ੀਟ ਅਤੇ ਲਾਭ ਅਤੇ ਹਾਨੀ ਦੇ ਲੇਖੇ,

ਜਿਵੇਂ ਕਿ ਪੰਜਾਬ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਐਕਟ, 1970 ਦੀ ਧਾਰਾ 27(5) ਅਧੀਨ ਲੋੜੀਂਦਾ ਹੈ।

3. ਸਾਲ 2013-14 ਲਈ ਪੰਜਾਬ ਰਾਜ ਉਦਯੋਗਿਕ ਵਿਕਾਸ ਕਾਰਪੋਰੇਸ਼ਨ ਲਿਮਟਿਡ, ਚੰਡੀਗੜ੍ਹ ਦੀ 48ਵੀਂ ਸਾਲਾਨਾ ਰਿਪੋਰਟ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

4. ਸਾਲ 2014-15 ਲਈ ਪੰਜਾਬ ਸੇਵਾ ਦਾ ਅਧਿਕਾਰ ਕਮਿਸ਼ਨ ਦੀ ਸਾਲਾਨਾ ਰਿਪੋਰਟ, ਜਿਵੇਂ ਕਿ ਪੰਜਾਬ ਸੇਵਾ ਦਾ ਅਧਿਕਾਰ ਐਕਟ, 2011 ਦੀ ਧਾਰਾ 18(2) ਅਧੀਨ ਲੋੜੀਂਦਾ ਹੈ।

5. ਸਾਲ 2012-13 ਲਈ ਗੁਲਮੋਹਰ ਟੂਰਿਸਟ ਕੰਪਲੈਕਸ (ਹੌਲੀਡੇ ਹੋਮ) ਦੀ 10ਵੀਂ ਸਾਲਾਨਾ ਰਿਪੋਰਟ ਅਤੇ ਲੇਖੇ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

6. ਸਾਲ 2012-13 ਲਈ ਨੀਮ ਚਮੇਲੀ ਟੂਰਿਸਟ ਕੰਪਲੈਕਸ ਲਿਮਟਿਡ ਦੀ 10ਵੀਂ ਸਾਲਾਨਾ ਰਿਪੋਰਟ ਅਤੇ ਲੇਖੇ, ਜਿਵੇਂ ਕਿ ਕੰਪਨੀਜ਼ ਐਕਟ 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

---

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਇੱਕ ਮਿੰਟ ਮੈਨੂੰ ਕੁਝ ਕਹਿ ਲੈਣ ਦਿਉ, ਹੁਣ ਤਾਂ ਸ਼ਾਂਤੀ ਹੋ ਗਈ ਹੈ।

**ਮਾਨਯੋਗ ਸਪੀਕਰ :** ਮੈਨੂੰ ਜ਼ਰਾ ਇਹ ਕਾਰਵਾਈ ਪੂਰੀ ਕਰ ਲੈਣ ਦਿਉ, ਉਸ ਤੋਂ ਬਾਅਦ ਟਾਈਮ ਦੇ ਦਿਆਂਗਾ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੇਰੀ ਕਾਲ ਅਟੈਂਸ਼ਨ ਸੀ।

**ਮਾਨਯੋਗ ਸਪੀਕਰ :** ਤੁਸੀਂ ਉਦੋਂ ਬੋਲੇ ਹੀ ਨਹੀਂ।

**ਸਰਦਾਰ ਬਲਬੀਰ ਸਿੰਘ ਸਿੱਧੂ :** ਮੈਨੂੰ ਤਾਂ ਕਿਹਾ ਹੀ ਨਹੀਂ, ਸਪੀਕਰ ਸਾਹਿਬ।

**ਮਾਨਯੋਗ ਸਪੀਕਰ :** ਨਹੀਂ ਜੀ, ਹੁਣ ਟਾਈਮ ਲੰਘ ਗਿਆ। (...ਸ਼ੋਰ..ਵਿਘਨ..) ਮੈਂ ਤਾਂ ਕਾਲ ਕੀਤੀ ਸੀ। (...ਸ਼ੋਰ..ਵਿਘਨ..) ਤੁਹਾਡੀ ਆਪਣੀ ਪਾਰਟੀ ਨੇ ਗੜਬੜ ਕਰ ਲਈ।

---

## OFFICIAL RESOLUTION REGARDING IMPLEMENTATION OF THE TRANSPLANTATION OF HUMAN ORGANS AND TISSUES (AMENDMENT) ACT 2011 (NO.16 OF 2011) AND TRANSPLANTATION OF HUMAN ORGANS & TISSUES RULES, 2014

**ਮਾਨਯੋਗ ਸਪੀਕਰ :** ਸ਼੍ਰੀ ਅਨਿਲ ਜੋਸ਼ੀ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ ਪ੍ਰਸਤਾਵ ਪੇਸ਼ ਕਰਨ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ (ਸ਼੍ਰੀ ਅਨਿਲ ਜੋਸ਼ੀ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ :-

"ਕਿ ਜਦੋਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 252 ਦੀ ਕਲਾਜ਼ (1) ਦੇ ਉਪਬੰਧਾਂ ਅਧੀਨ ਦਿੱਤੀਆਂ ਸ਼ਕਤੀਆਂ ਦੀ ਵਰਤੋਂ ਕਰਦੇ ਹੋਏ ਪੰਜਾਬ ਵਿਧਾਨ ਸਭਾ ਨੇ ਟ੍ਰਾਂਸਪਲਾਂਟੇਸ਼ਨ ਆਫ਼ ਹਿਊਮਨ ਆਰਗਨਜ਼ ਐਕਟ, 1994 ਨੂੰ ਅਪਣਾਇਆ ਸੀ;

ਅਤੇ ਜਦੋਂ ਕਿ ਟ੍ਰਾਂਸਪਲਾਂਟੇਸ਼ਨ ਆਫ਼ ਹਿਊਮਨ ਆਰਗਨਜ਼ ਐਕਟ, 1994 ਅਧੀਨ ਕਿਡਨੀ, ਲੀਵਰ ਆਦਿ ਦੀ ਬੀਮਾਰੀ ਨਾਲ ਪੀੜਤ ਮਰੀਜ਼ਾਂ ਦੀ ਕਿਡਨੀ, ਲੀਵਰ ਆਦਿ ਬਦਲਣ ਸਬੰਧੀ ਕੁਝ ਸੰਸਥਾਵਾਂ ਅਧਿਕਾਰਿਤ ਕੀਤੀਆਂ ਗਈਆਂ ਹਨ। ਇਸ ਐਕਟ ਅਧੀਨ, ਮਰੀਜ਼ਾਂ ਦੇ ਫਾਇਦੇ ਲਈ ਮਨੁੱਖੀ ਅੰਗ ਬਦਲਣ ਦੀ ਪ੍ਰਵਾਨਗੀ ਦਿੱਤੀ ਜਾਂਦੀ ਹੈ;

ਅਤੇ ਜਦੋਂ ਕਿ ਸੰਸਦ ਨੇ ਟ੍ਰਾਂਸਪਲਾਂਟੇਸ਼ਨ ਆਫ਼ ਹਿਊਮਨ ਆਰਗਨਜ਼ (ਸੋਧਨਾ) ਐਕਟ, 2011 (2011 ਦਾ ਨੰ: 16) ਪਾਸ ਕੀਤਾ ਹੈ ਅਤੇ ਕੇਂਦਰ ਸਰਕਾਰ ਨੇ ਟ੍ਰਾਂਸਪਲਾਂਟੇਸ਼ਨ ਆਫ਼ ਹਿਊਮਨ ਆਰਗਨਜ਼ ਐਂਡ ਟਿਸ਼ੂਜ਼ ਰੂਲਜ਼, 2014 ਬਣਾਏ ਹਨ;

ਅਤੇ ਜਦੋਂ ਕਿ ਪੰਜਾਬ ਵਿਧਾਨ ਸਭਾ ਇਹ ਮਹਿਸੂਸ ਕਰਦੀ ਹੈ ਕਿ ਹੁਣ ਟ੍ਰਾਂਸਪਲਾਂਟੇਸ਼ਨ ਆਫ਼ ਹਿਊਮਨ ਆਰਗਨਜ਼ (ਸੋਧਨਾ) ਐਕਟ, 2011 (2011 ਦਾ ਨੰ: 16) ਅਤੇ ਟ੍ਰਾਂਸਪਲਾਂਟੇਸ਼ਨ ਆਫ਼ ਹਿਊਮਨ ਆਰਗਨਜ਼ ਐਂਡ ਟਿਸ਼ੂਜ਼ ਰੂਲਜ਼, 2014 ਨੂੰ ਪੰਜਾਬ ਰਾਜ ਵਿੱਚ ਲਾਗੂ ਕੀਤਾ ਜਾਣਾ ਚਾਹੀਦਾ ਹੈ; ਅਤੇ

ਹੁਣ, ਇਸ ਲਈ, ਭਾਰਤ ਦੇ ਸੰਵਿਧਾਨ ਦੇ ਅਨੁਛੇਦ 252 ਦੁਆਰਾ ਦਿੱਤੀਆਂ ਗਈਆਂ ਸ਼ਕਤੀਆਂ ਦੀ ਵਰਤੋਂ ਕਰਦੇ ਹੋਏ, ਇਹ ਸਦਨ ਮਤਾ ਪਕਾਉਂਦਾ ਹੈ ਕਿ ਟ੍ਰਾਂਸਪਲਾਂਟੇਸ਼ਨ ਆਫ਼ ਹਿਊਮਨ ਆਰਗਨਜ਼ (ਸੋਧਨਾ) ਐਕਟ, 2011 (2011 ਦਾ ਨੰ: 16) ਅਤੇ ਟ੍ਰਾਂਸਪਲਾਂਟੇਸ਼ਨ ਆਫ਼ ਹਿਊਮਨ ਆਰਗਨਜ਼ ਐਂਡ ਟਿਸ਼ੂਜ਼ ਰੂਲਜ਼, 2014 ਨੂੰ ਪੰਜਾਬ ਰਾਜ ਵਿੱਚ ਲਾਗੂ ਕਰ ਦਿੱਤਾ ਜਾਵੇ।"

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

"ਕਿ ਜਦੋਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 252 ਦੀ ਕਲਾਜ਼ (1) ਦੇ ਉਪਬੰਧਾਂ ਅਧੀਨ ਦਿੱਤੀਆਂ ਸ਼ਕਤੀਆਂ ਦੀ ਵਰਤੋਂ ਕਰਦੇ ਹੋਏ ਪੰਜਾਬ ਵਿਧਾਨ ਸਭਾ ਨੇ ਟ੍ਰਾਂਸਪਲਾਂਟੇਸ਼ਨ ਆਫ਼ ਹਿਊਮਨ ਆਰਗਨਜ਼ ਐਕਟ, 1994 ਨੂੰ ਅਪਣਾਇਆ ਸੀ;

ਅਤੇ ਜਦੋਂ ਕਿ ਟ੍ਰਾਂਸਪਲਾਂਟੇਸ਼ਨ ਆਫ਼ ਹਿਊਮਨ ਆਰਗਨਜ਼ ਐਕਟ, 1994 ਅਧੀਨ ਕਿਡਨੀ, ਲੀਵਰ ਆਦਿ ਦੀ ਬੀਮਾਰੀ ਨਾਲ ਪੀੜਤ ਮਰੀਜ਼ਾਂ ਦੀ ਕਿਡਨੀ, ਲੀਵਰ ਆਦਿ ਬਦਲਣ ਸਬੰਧੀ ਕੁਝ ਸੰਸਥਾਵਾਂ ਅਧਿਕਾਰਿਤ ਕੀਤੀਆਂ ਗਈਆਂ ਹਨ। ਇਸ ਐਕਟ ਅਧੀਨ, ਮਰੀਜ਼ਾਂ ਦੇ ਫਾਇਦੇ ਲਈ ਮਨੁੱਖੀ ਅੰਗ ਬਦਲਣ ਦੀ ਪ੍ਰਵਾਨਗੀ ਦਿੱਤੀ ਜਾਂਦੀ ਹੈ;

ਅਤੇ ਜਦੋਂ ਕਿ ਸੰਸਦ ਨੇ ਟ੍ਰਾਂਸਪਲਾਂਟੇਸ਼ਨ ਆਫ਼ ਹਿਊਮਨ ਆਰਗਨਜ਼ (ਸੋਧਨਾ) ਐਕਟ, 2011 (2011 ਦਾ ਨੰ: 16) ਪਾਸ ਕੀਤਾ ਹੈ ਅਤੇ ਕੇਂਦਰ ਸਰਕਾਰ ਨੇ ਟ੍ਰਾਂਸਪਲਾਂਟੇਸ਼ਨ ਆਫ਼ ਹਿਊਮਨ ਆਰਗਨਜ਼ ਐਂਡ ਟਿਸ਼ੂਜ਼ ਰੂਲਜ਼, 2014 ਬਣਾਏ ਹਨ;

ਅਤੇ ਜਦੋਂ ਕਿ ਪੰਜਾਬ ਵਿਧਾਨ ਸਭਾ ਇਹ ਮਹਿਸੂਸ ਕਰਦੀ ਹੈ ਕਿ ਹੁਣ ਟ੍ਰਾਂਸਪਲਾਂਟੇਸ਼ਨ ਆਫ਼ ਹਿਊਮਨ ਆਰਗਨਜ਼ (ਸੋਧਨਾ) ਐਕਟ, 2011 (2011 ਦਾ ਨੰ: 16) ਅਤੇ ਟ੍ਰਾਂਸਪਲਾਂਟੇਸ਼ਨ ਆਫ਼ ਹਿਊਮਨ ਆਰਗਨਜ਼ ਐਂਡ ਟਿਸ਼ੂਜ਼ ਰੂਲਜ਼, 2014 ਨੂੰ ਪੰਜਾਬ ਰਾਜ ਵਿੱਚ ਲਾਗੂ ਕੀਤਾ ਜਾਣਾ ਚਾਹੀਦਾ ਹੈ; ਅਤੇ

ਹੁਣ, ਇਸ ਲਈ, ਭਾਰਤ ਦੇ ਸੰਵਿਧਾਨ ਦੇ ਅਨੁਛੇਦ 252 ਦੁਆਰਾ

ਦਿੱਤੀਆਂ ਗਈਆਂ ਸ਼ਕਤੀਆਂ ਦੀ ਵਰਤੋਂ ਕਰਦੇ ਹੋਏ, ਇਹ ਸਦਨ ਮਤਾ ਪਕਾਉਂਦਾ ਹੈ ਕਿ ਟ੍ਰਾਂਸਪਲਾਂਟੇਸ਼ਨ ਆਫ਼ ਹਿਉਮਨ ਆਰਗਨਜ਼ (ਸੋਧਨਾ) ਐਕਟ, 2011 (2011 ਦਾ ਨੰ: 16) ਅਤੇ ਟ੍ਰਾਂਸਪਲਾਂਟੇਸ਼ਨ ਆਫ਼ ਹਿਉਮਨ ਆਰਗਨਜ਼ ਐਂਡ ਟਿਸ਼ੂਜ਼ ਰੂਲਜ਼, 2014 ਨੂੰ ਪੰਜਾਬ ਰਾਜ ਵਿੱਚ ਲਾਗੂ ਕਰ ਦਿੱਤਾ ਜਾਵੇ।"

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

"ਕਿ ਜਦੋਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 252 ਦੀ ਕਲਾਜ਼ (1) ਦੇ ਉਪਬੰਧਾਂ ਅਧੀਨ ਦਿੱਤੀਆਂ ਸ਼ਕਤੀਆਂ ਦੀ ਵਰਤੋਂ ਕਰਦੇ ਹੋਏ ਪੰਜਾਬ ਵਿਧਾਨ ਸਭਾ ਨੇ ਟ੍ਰਾਂਸਪਲਾਂਟੇਸ਼ਨ ਆਫ਼ ਹਿਉਮਨ ਆਰਗਨਜ਼ ਐਕਟ, 1994 ਨੂੰ ਅਪਣਾਇਆ ਸੀ;

ਅਤੇ ਜਦੋਂ ਕਿ ਟ੍ਰਾਂਸਪਲਾਂਟੇਸ਼ਨ ਆਫ਼ ਹਿਉਮਨ ਆਰਗਨਜ਼ ਐਕਟ, 1994 ਅਧੀਨ ਕਿਡਨੀ, ਲੀਵਰ ਆਦਿ ਦੀ ਬੀਮਾਰੀ ਨਾਲ ਪੀੜਤ ਮਰੀਜ਼ਾਂ ਦੀ ਕਿਡਨੀ, ਲੀਵਰ ਆਦਿ ਬਦਲਣ ਸਬੰਧੀ ਕੁਝ ਸੰਸਥਾਵਾਂ ਅਧਿਕਾਰਿਤ ਕੀਤੀਆਂ ਗਈਆਂ ਹਨ। ਇਸ ਐਕਟ ਅਧੀਨ, ਮਰੀਜ਼ਾਂ ਦੇ ਫਾਇਦੇ ਲਈ ਮਨੁੱਖੀ ਅੰਗ ਬਦਲਣ ਦੀ ਪ੍ਰਵਾਨਗੀ ਦਿੱਤੀ ਜਾਂਦੀ ਹੈ;

ਅਤੇ ਜਦੋਂ ਕਿ ਸੰਸਦ ਨੇ ਟ੍ਰਾਂਸਪਲਾਂਟੇਸ਼ਨ ਆਫ਼ ਹਿਉਮਨ ਆਰਗਨਜ਼ (ਸੋਧਨਾ) ਐਕਟ, 2011 (2011 ਦਾ ਨੰ: 16) ਪਾਸ ਕੀਤਾ ਹੈ ਅਤੇ ਕੇਂਦਰ ਸਰਕਾਰ ਨੇ ਟ੍ਰਾਂਸਪਲਾਂਟੇਸ਼ਨ ਆਫ਼ ਹਿਉਮਨ ਆਰਗਨਜ਼ ਐਂਡ ਟਿਸ਼ੂਜ਼ ਰੂਲਜ਼, 2014 ਬਣਾਏ ਹਨ;

ਅਤੇ ਜਦੋਂ ਕਿ ਪੰਜਾਬ ਵਿਧਾਨ ਸਭਾ ਇਹ ਮਹਿਸੂਸ ਕਰਦੀ ਹੈ ਕਿ ਹੁਣ ਟ੍ਰਾਂਸਪਲਾਂਟੇਸ਼ਨ ਆਫ਼ ਹਿਉਮਨ ਆਰਗਨਜ਼ (ਸੋਧਨਾ) ਐਕਟ, 2011 (2011 ਦਾ ਨੰ: 16) ਅਤੇ ਟ੍ਰਾਂਸਪਲਾਂਟੇਸ਼ਨ ਆਫ਼ ਹਿਉਮਨ ਆਰਗਨਜ਼ ਐਂਡ ਟਿਸ਼ੂਜ਼ ਰੂਲਜ਼, 2014 ਨੂੰ ਪੰਜਾਬ ਰਾਜ ਵਿੱਚ ਲਾਗੂ ਕੀਤਾ ਜਾਣਾ ਚਾਹੀਦਾ ਹੈ; ਅਤੇ

ਹੁਣ, ਇਸ ਲਈ, ਭਾਰਤ ਦੇ ਸੰਵਿਧਾਨ ਦੇ ਅਨੁਛੇਦ 252 ਦੁਆਰਾ ਦਿੱਤੀਆਂ ਗਈਆਂ ਸ਼ਕਤੀਆਂ ਦੀ ਵਰਤੋਂ ਕਰਦੇ ਹੋਏ, ਇਹ ਸਦਨ ਮਤਾ ਪਕਾਉਂਦਾ ਹੈ ਕਿ ਟ੍ਰਾਂਸਪਲਾਂਟੇਸ਼ਨ ਆਫ਼ ਹਿਉਮਨ ਆਰਗਨਜ਼

(ਸੋਧਨਾ) ਐਕਟ, 2011 (2011 ਦਾ ਨੰ: 16) ਅਤੇ ਟ੍ਰਾਂਸਪਲਾਂਟੇਸ਼ਨ ਆਫ਼ ਹਿਊਮਨ ਆਰਗਨਜ਼ ਐਂਡ ਟਿਸ਼ੂਜ਼ ਰੂਲਜ਼, 2014 ਨੂੰ ਪੰਜਾਬ ਰਾਜ ਵਿੱਚ ਲਾਗੂ ਕਰ ਦਿੱਤਾ ਜਾਵੇ।"

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

---

## OFFICIAL RESOLUTION REG. CONSIDERATION OF MATTERS RELATING TO EDUCATION

**ਮਾਨਯੋਗ ਸਪੀਕਰ:** ਡਾਕਟਰ ਦਲਜੀਤ ਸਿੰਘ ਚੀਮਾ, ਸਿੱਖਿਆ ਮੰਤਰੀ ਰਾਜ ਵਿੱਚ ਸਿੱਖਿਆ ਨਾਲ ਸਬੰਧਤ ਮਾਮਲੇ ਸਬੰਧੀ ਪ੍ਰਸਤਾਵ ਪੇਸ਼ ਕਰਨ।

**ਸ਼੍ਰੀ ਮਨੋਰੰਜਨ ਕਾਲੀਆ :** ਮਾਨਯੋਗ ਸਪੀਕਰ ਸਾਹਿਬ, ਜਿਹੜਾ ਰੈਜ਼ੋਲਿਊਸ਼ਨ ਮਾਨਯੋਗ ਮੰਤਰੀ, ਮਿੱਤਲ ਸਾਹਿਬ ਨੇ ਪਹਿਲਾਂ ਪੇਸ਼ ਕੀਤਾ ਸੀ ਅਤੇ ਤੁਸੀਂ ਪਾਸ ਕੀਤਾ ਹੈ, ਉਸ ਵਿੱਚ ਤੁਸੀਂ ਇਹ ਗੱਲ ਕਹੀ ਹੈ ਕਿ ਹਰਿਆਣਾ ਦੇ ਸਪੀਕਰ... (ਸ਼ੋਰ..ਵਿਘਨ..)

**ਮਾਨਯੋਗ ਸਪੀਕਰ :** ਉਹ ਤਾਂ ਹੁਣ ਪਾਸ ਹੋ ਗਿਆ।

**ਸ਼੍ਰੀ ਮਨੋਰੰਜਨ ਕਾਲੀਆ:** ਸਪੀਕਰ ਸਾਹਿਬ, ਇਹ ਜ਼ਰੂਰੀ ਇਸ਼ੂ ਹੈ। (...ਸ਼ੋਰ..ਵਿਘਨ..) ਉਸ ਵਿੱਚ ਅਸੀਂ ਉਨ੍ਹਾਂ ਨੂੰ ਇਹ ਗੱਲ ਕਹੀ ਹੈ ਕਿ ਹਰਿਆਣਾ ਵਿਧਾਨ ਸਭਾ ਦੇ ਸਪੀਕਰ ਐਕਸ਼ਨ ਲੈਣ ਪਰ ਉਨ੍ਹਾਂ ਨੇ ਅਜਿਹਾ ਨਹੀਂ ਕਰਨਾ। ਮੇਰੀ ਪ੍ਰਾਰਥਨਾ ਹੈ ਕਿ ਉਸ ਵਿੱਚ ਥੋੜ੍ਹੀ ਜਿਹੀ ਇਹ ਅਮੈਂਡਮੈਂਟ ਕਰ ਲਈ ਜਾਵੇ ਕਿ ਜੇ ਕਦੇ ਇਹ ਦੁਬਾਰਾ ਵਾਪਰਿਆ ਤਾਂ ਪੰਜਾਬ ਵਿਧਾਨ ਸਭਾ ਇਸ ਤੇ ਐਕਸ਼ਨ ਲਵੇਗੀ। (...ਸ਼ੋਰ..ਵਿਘਨ..)

**ਮਾਨਯੋਗ ਸਪੀਕਰ :** ਚੀਮਾ ਸਾਹਿਬ ਪ੍ਰਸਤਾਵ ਪੇਸ਼ ਕਰੋ।

**ਸ਼੍ਰੀ ਤਰਲੋਚਨ ਸਿੰਘ :** ਸਰ ਜੀ, ਉਹ ਪ੍ਰਸਤਾਵ ਤਾਂ ਪਾਸ ਹੋ ਚੁੱਕਿਆ ਹੈ। (...ਸ਼ੋਰ..ਵਿਘਨ..)

**ਸ਼੍ਰੀ ਮਨੋਰੰਜਨ ਕਾਲੀਆ :** ਪਾਸ ਤਾਂ ਹੋ ਚੁੱਕਿਆ ਹੈ ਪਰ ਹਰਿਆਣਾ ਵਿਧਾਨ ਸਭਾ ਦੇ ਸਪੀਕਰ ਨੇ ਕੋਈ ਐਕਸ਼ਨ ਨਹੀਂ ਲੈਣਾ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸ਼੍ਰੀ ਸੁਨੀਲ ਜਾਖੜ ਬਿਨਾਂ ਇਜਾਜ਼ਤ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ।)

**ਮਾਨਯੋਗ ਸਪੀਕਰ:** ਦੱਸੋ ਜੀ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੇ ਜੋ ਅਮੈਂਡਮੈਂਟ ਬਾਰੇ ਕਿਹਾ ਹੈ ਇਹ ਤੁਸੀਂ ਪਤਾ ਕਰਨੀ ਹੈ ਜਾਂ ਨਹੀਂ, ਲੇਕਿਨ Sir, I seek your protection because you are custodian of the House. ਸਰ, ਮੈਂ ਮਿੱਤਲ ਸਾਹਿਬ ਨੂੰ ਯਾਦ ਦਿਵਾਉਣਾ ਚਾਹੁੰਦਾ ਹਾਂ ਕਿ ਇੱਕ ਦਲਿਤ ਬੱਚੀ ਨੂੰ ਸੀ.ਐਲ.ਪੀ. ਦੇ ਆਫ਼ਿਸ ਲੈ ਕੇ ਆਏ ਸੀ ਤੇ ਇਸੇ ਹਾਊਸ ਵਿੱਚ ਮਿੱਤਲ ਸਾਹਿਬ ਨੇ ਮੇਰੇ ਖਿਲਾਫ਼ ਪ੍ਰਿਵਿਲੇਜ਼ ਮੋਸ਼ਨ ਮੂਵ ਕੀਤਾ ਸੀ, ਜੋ ਅੱਜ ਵੀ ਪੈਂਡਿੰਗ ਹੈ ਤੇ ਅੱਜ ਤੁਸੀਂ ਉਨ੍ਹਾਂ ਨੂੰ (ਹਰਿਆਣਾ ਵਿਧਾਨ ਸਭਾ ਦੇ ਸਪੀਕਰ ਨੂੰ) ਸਿਫਾਰਸ਼ ਕਰ ਰਹੇ ਹੋ, why are not they treated the same way. ਤੁਸੀਂ ਉਨ੍ਹਾਂ ਤੇ ਵੀ ਕਾਰਵਾਈ ਕਰੋ।

ਦੂਜਾ ਸਵਾਲ ਸਪੀਕਰ ਸਾਹਿਬ, ਤੁਸੀਂ ਕੰਡੈਮਨੇਸ਼ਨ ਦਾ ਮੁੱਦਾ ਲਿਆਏ ਹੋ। ਤੁਸੀਂ ਉਸ ਨੂੰ ਕੰਡੈਮ ਕਰੋ ਜਾਂ ਨਾ ਕਰੋ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇੱਥੇ ਮਾਨਯੋਗ ਸੀ.ਐਮ. ਸਾਹਿਬ ਨਹੀਂ ਬੈਠੇ, ਡਿਪਟੀ ਸੀ.ਐਮ. ਸਾਹਿਬ ਵੀ ਨਹੀਂ ਬੈਠੇ, ਇਹ ਸਾਰਾ ਜੋ ਕੁਝ ਹੋ ਰਿਹਾ ਹੈ, ਬਾਹਰ ਅੱਜ ਵੀ ਜੋ ਨਾਅਰੇ ਲੱਗੇ ਹਨ, ਤੁਸੀਂ ਧਿਆਨ ਨਹੀਂ ਕੀਤਾ ਹੋਣਾ, ਉਹ ਸਿਰਫ਼ ਬੀ.ਜੇ.ਪੀ. ਤੇ ਪ੍ਰਾਈਮ ਮਨਿਸਟਰ ਦੇ ਖਿਲਾਫ਼ ਲੱਗੇ ਹਨ। ਅਕਾਲੀ ਦਲ ਦੇ ਖਿਲਾਫ਼ ਕੋਈ ਨਾਅਰਾ ਨਹੀਂ ਸੀ ਲੱਗ ਰਿਹਾ। ਸਪੀਕਰ ਸਾਹਿਬ, ਮਾਨਯੋਗ ਮੁੱਖ ਮੰਤਰੀ ਜੀ ਇਸ ਹਾਊਸ ਨੂੰ ਇਹ ਐਸ਼ਿਓਰ ਕਰਾਉਣ ਕਿ pressure is not being brought upon the Prime Minister of the country. ਕਿਤੇ ਕੋਈ ਬਾਰਗੇਨਿੰਗ ਤਾਂ ਨਹੀਂ ਹੋ ਰਹੀ ਕਿ ਤੁਸੀਂ ਸਾਡੇ ਐਸ.ਜੀ.ਪੀ.ਸੀ. ਦੇ ਇਲੈਕਸ਼ਨ ਕਰਵਾ ਦਿਉ ਅਤੇ ਅਸੀਂ ਇੱਧਰ ਅਜਿਹਾ ਕੁਝ ਕਰ ਦਿਆਂਗੇ। ਕਿਤੇ ਉਸ ਪਾਸੇ ਵੱਲ ਅੱਖ ਤਾਂ ਨਹੀਂ ਹੈ। ਸੀ.ਐਮ. ਐਸ਼ਿਓਰ ਕਰਾਉਣ ਕਿ they will not barter away the interests of the Punjab.

**ਮਾਨਯੋਗ ਸਪੀਕਰ:** ਹਾਂ ਜੀ, ਚੀਮਾ ਜੀ।

**ਸਿੱਖਿਆ ਮੰਤਰੀ (ਡਾਕਟਰ ਦਲਜੀਤ ਸਿੰਘ ਚੀਮਾ):** ਸਪੀਕਰ ਸਾਹਿਬ, ਇਨ੍ਹਾਂ ਨੂੰ ਅਨਨਸੈਸਰੀ ਐਲੀਗੇਸ਼ਨਜ਼ ਨਹੀਂ ਲਗਾਉਣੇ ਚਾਹੀਦੇ। ਸਾਨੂੰ ਇਸ ਗੱਲ ਦਾ ਪਤਾ ਹੈ ਕਿ ਪਿੱਛੇ ਜਿਹੇ ਕਾਂਗਰਸ ਨੂੰ ਭਾਵੇਂ ਸਾਡੇ ਨਾਲ ਮਿਲ ਕੇ

ਮਜ਼ਬੂਰੀ ਵਿਚ ਬਿਲ ਪਾਸ ਕਰਵਾਉਣਾ ਪਿਆ ਪਰ ਉਸ ਦਿਨ ਤੋਂ ਹੀ ਇਨ੍ਹਾਂ ਦੀ ਅੰਦਰਲੀ ਬੇਚੈਨੀ ਨਜ਼ਰ ਆ ਰਹੀ ਹੈ। ਇਹ ਅਸੀਂ ਚੰਗੀ ਤਰ੍ਹਾਂ ਨਾਲ ਸਮਝਦੇ ਹਾਂ... (ਸ਼ੋਰ..ਵਿਘਨ..)

**ਮਾਨਯੋਗ ਸਪੀਕਰ :** ਤੁਸੀਂ ਸਿੱਖਿਆ ਨਾਲ ਸਬੰਧਤ ਮਾਮਲੇ ਤੇ ਗੱਲ ਕਰੋ।

**ਮਾਲ ਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਜਿਹੜੀ ਗੱਲ ਹੋ ਰਹੀ ਹੈ, all this happened when the Chief Minister and Deputy Chief Minister have already left the House....(interruptions) Don't mislead the house unnecessarily.

**ਮਾਨਯੋਗ ਸਪੀਕਰ :** ਮਨਿਸਟਰ ਸਾਹਿਬ ਤਾਂ ਬੈਠੇ ਹਨ।

**ਮਾਲ ਤੇ ਮੁੜ ਵਸੇਬਾ ਮੰਤਰੀ :** ਮੇਰੀ ਬੇਨਤੀ ਹੈ ਕਿ ਜਾਖੜ ਸਾਹਿਬ ਜਿਹੜੀ ਗੱਲ ਕਹੀ ਜਾਂਦੇ ਹਨ ਕਿ ਸਾਨੂੰ ਖਦਸ਼ਾ ਹੈ.... ਕਾਹਦਾ ਖਦਸ਼ਾ ਹੈ? ** ** (ਸ਼ੋਰ..ਵਿਘਨ..)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਕੁਲਜੀਤ ਸਿੰਘ ਨਾਗਰਾ ਨੇ ਆਪਣੀ ਸੀਟ ਤੇ ਖੜ੍ਹੇ ਹੋ ਕੇ ਮਾਲ ਤੇ ਮੁੜ ਵਸੇਬਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) ਨਾਲ ਸਿੱਧੀ ਬਹਿਸ ਕਰਨੀ ਸ਼ੁਰੂ ਕਰ ਦਿੱਤੀ।)

**Mr. Speaker :** Nothing should be recorded. ਪਲੀਜ਼ ਬੈਠੋ। (ਵਿਘਨ...) ਚੀਮਾ ਸਾਹਿਬ, ਤੁਸੀਂ ਮਤਾ ਪੇਸ਼ ਕਰੋ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਕੁਲਜੀਤ ਸਿੰਘ ਨਾਗਰਾ ਅਤੇ ਮਾਲ ਤੇ ਮੁੜ ਵਸੇਬਾ ਮੰਤਰੀ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਆਪਸ ਵਿਚ ਬਹਿਸ ਕਰ ਰਹੇ ਸਨ।)

**ਸਿੱਖਿਆ ਮੰਤਰੀ :** ਸਪੀਕਰ ਸਾਹਿਬ, ਮਿੱਤਲ ਸਾਹਿਬ ਖੜ੍ਹੇ ਹਨ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸਪੀਕਰ ਸਾਹਿਬ, ਜਦੋਂ ਹਾਊਸ ਪਹਿਲੀ ਵਾਰ ਐਡਜਰਨ ਕੀਤਾ ਸੀ ਤਾਂ......

---

** Expunged/Not recorded as ordered by the Chair.

**ਮਾਲ ਤੇ ਮੁੜ ਵਸੇਬਾ ਮੰਤਰੀ:** ** **

**ਸਰਦਾਰ ਕੁਲਜੀਤ ਸਿੰਘ ਨਾਗਰਾ:** ** **

**ਮਾਨਯੋਗ ਸਪੀਕਰ:** ਇਹ ਸਾਰਾ ਕੁਝ ਐਕਸਪੰਜ ਕਰ ਦਿੱਤਾ ਜਾਵੇ।

**ਸੰਸਦੀ ਮਾਮਲੇ ਮੰਤਰੀ:** ਸਪੀਕਰ ਸਾਹਿਬ, ਜਦੋਂ ਜ਼ੀਰੋ ਆਵਰ ਖਤਮ ਹੋ ਗਿਆ, ਉਸ ਤੋਂ ਬਾਅਦ ਲੀਡਰ ਆਫ਼ ਦਿ ਆਪੋਜ਼ੀਸ਼ਨ, ਸਰਦਾਰ ਚਰਨਜੀਤ ਸਿੰਘ ਚੰਨੀ ਜੀ ਨੇ ਬੋਲਣ ਦਾ ਟਾਈਮ ਮੰਗਿਆ। ਤੁਸੀਂ ਲਿਸਟ ਪੜ੍ਹ ਕੇ ਦੱਸ ਦਿੱਤੀ ਕਿ ਟਾਈਮ ਦੇ ਮੁਤਾਬਿਕ ਉਨ੍ਹਾਂ ਨੇ ਜੋ ਲਿਸਟ ਦਿੱਤੀ ਸੀ, ਉਨ੍ਹਾਂ ਸਾਰਿਆਂ ਨੂੰ ਬੋਲਣ ਲਈ ਸਮਾਂ ਦੇ ਦਿੱਤਾ ਹੈ। (ਸਥਾਨਕ ਸਰਕਾਰ ਮੰਤਰੀ, ਸ਼੍ਰੀ ਅਨਿਲ ਜੋਸ਼ੀ ਵੱਲੋਂ ਵਿਘਨ) ਜੋਸ਼ੀ ਜੀ, ਮੈਂ ਮਤਾ ਪੇਸ਼ ਕਰਨ ਲੱਗਿਆ ਹਾਂ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਕੁਲਜੀਤ ਸਿੰਘ ਨਾਗਰਾ ਅਤੇ ਮਾਲ ਤੇ ਮੁੜ ਵਸੇਬਾ ਮੰਤਰੀ ਸਦਨ ਵਿਚੋਂ ਬਾਹਰ ਜਾ ਰਹੇ ਸਨ।)

**ਮਾਨਯੋਗ ਸਪੀਕਰ :** ਕਾਰਵਾਈ ਤਾਂ ਆਪਾਂ ਕੱਲ੍ਹ ਨੂੰ ਜ਼ੀਰੋ ਆਵਰ ਵਿਚ ਕਰ ਲਵਾਂਗੇ।

**ਸੰਸਦੀ ਮਾਮਲੇ ਮੰਤਰੀ:** ਲੀਡਰ ਆਫ਼ ਦਿ ਆਪੋਜ਼ੀਸ਼ਨ ਨੇ ਆਪਣਾ ਟਾਈਮ ਲੈਣ ਵਾਸਤੇ ਸਾਰੀਆਂ ਮਰਿਆਦਾਵਾਂ ਦਾ ਉਲੰਘਣ ਕੀਤਾ। Most abusive language ਵਰਤੀ। ਅੱਜ ਤੱਕ ਹਾਊਸ ਵਿੱਚ ਕਦੇ ਚੇਅਰ ਦੇ ਖਿਲਾਫ਼ ਜਿਹੜੀਆਂ ਗੱਲਾਂ ਨਹੀਂ ਕਹੀਆਂ ਗਈਆਂ, ਉਹ ਕਹੀਆਂ ਗਈਆਂ ਅਤੇ ਚੇਅਰ ਵਿਚ ਵਿਸ਼ਵਾਸ ਦੀ ਬਜਾਏ ਅਵਿਸ਼ਵਾਸ ਪ੍ਰਗਟ ਕੀਤਾ ਗਿਆ। ਤੁਹਾਨੂੰ ਕੰਪੈੱਲ ਹੋ ਕੇ ਹਾਊਸ ਐਡਜਰਨ ਕਰਨਾ ਪਿਆ। ਲੀਡਰ ਆਫ਼ ਦਿ ਆਪੋਜ਼ੀਸ਼ਨ ਪਹਿਲਾਂ ਕਹਿੰਦੇ ਹਨ ਕਿ ਮੈਨੂੰ ਬੋਲਣ ਦਾ ਟਾਈਮ ਨਹੀਂ ਮਿਲਦਾ। ਜਦੋਂ ਬੋਲਣ ਲੱਗੇ ਤਾਂ ਇਨ੍ਹਾਂ ਦੇ ਮੈਂਬਰਾਂ ਨੇ ਹੀ ਡਿਸਟਰਬ ਕੀਤਾ, ਅਸੀਂ ਨਹੀਂ ਕੀਤਾ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਤੁਹਾਡੇ ਖਿਲਾਫ਼ ਜਾਂ ਤੁਹਾਡੀ ਚੇਅਰ ਦੇ ਖਿਲਾਫ਼ ਪਹਿਲਾਂ ਜੋ ਸ਼ਬਦ ਕਹੇ ਗਏ ਹਨ, ਉਹ ਬਹੁਤ ਹੀ ਨਿੰਦਣਯੋਗ ਹਨ। ਮੈਂ ਸਮਝਦਾ ਹਾਂ ਕਿ ਜੇ ਇਨ੍ਹਾਂ ਨੇ ਬੋਲਣਾ ਹੈ ਜਾਂ ਡਿਬੇਟ ਵਿੱਚ ਹਿੱਸਾ ਲੈਣਾ ਹੈ ਤਾਂ ਇਨ੍ਹਾਂ ਨੂੰ ਪਹਿਲਾਂ ਉਹ ਸ਼ਬਦ ਵਾਪਸ ਲੈਣੇ ਚਾਹੀਦੇ ਹਨ ਅਤੇ ਮਾਫ਼ੀ ਮੰਗਣੀ ਚਾਹੀਦੀ ਹੈ।

** Expunged/Not recorded as ordered by the Chair.

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਤੁਹਾਨੂੰ ਵੀ ਪਤਾ ਹੈ ਕਿ ਕੋਈ ਵੀ .....(ਵਿਘਨ, ਸ਼ੋਰ)

(ਇਸ ਸਮੇਂ ਮਾਲ ਅਤੇ ਮੁੜ ਵਸੇਬਾ ਮੰਤਰੀ, ਸਰਦਾਰ ਬਿਕਰਮ ਸਿੰਘ ਮਜੀਠੀਆ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਕੁਲਜੀਤ ਸਿੰਘ ਨਾਗਰਾ ਇਕੱਠੇ ਹਾਊਸ ਵਿੱਚ ਦਾਖਲ ਹੋਏ।)

**ਸਰਦਾਰ ਚਰਨਜੀਤ ਸਿੰਘ ਚੰਨੀ :** ਕੀ ਗੱਲ ਹੋ ਗਈ, ਗਏ ਨਹੀਂ। ਵਾਪਸ ਆ ਗਏ। ਤੁਸੀਂ (ਮਾਲ ਤੇ ਮੁੜ ਵਸੇਬਾ ਮੰਤਰੀ ਵੱਲ ਇਸ਼ਾਰਾ) ਸਾਰਾ ਦਿਨ ਬਚਕਾਨਾ ਹਰਕਤਾਂ ਨਾ ਕਰਿਆ ਕਰੋ। ਐਵੇਂ ਨਾ ਸਾਰਾ ਦਿਨ ਬੱਚਿਆਂ ਵਾਂਗ ਬੋਲੀ ਜਾਇਆ ਕਰੋ। (ਵਿਘਨ...ਸ਼ੋਰ) ਸਿਆਣੀ ਗੱਲ ਕਰੋ। Now you are a Minister, first you understand this.

**ਮਾਨਯੋਗ ਸਪੀਕਰ :** ਮੈਂ ਕਿਹਾ ਚੰਨੀ ਜੀ, please, please. ਆਪਣੀ ਗੱਲ ਜਾਰੀ ਰੱਖੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਤੁਸੀਂ (ਮਾਲ ਤੇ ਮੁੜ ਵਸੇਬਾ ਮੰਤਰੀ ਵੱਲ ਇਸ਼ਾਰਾ) ਇਸ ਗੱਲ ਨੂੰ ਸਮਝ ਲਓ ਕਿ ਤੁਸੀਂ ਹੁਣ ਮੰਤਰੀ ਹੋ। ਹਰ ਗੱਲ ਤੇ ਬੱਚਿਆਂ ਵਾਂਗ ਮਖੌਲ ਕਰੀ ਜਾਂਦੇ ਹੋ। This is Session. ਵਿਧਾਨ ਸਭਾ ਦਾ ਸੈਸ਼ਨ ਚੱਲ ਰਿਹਾ ਹੈ।

**ਮਾਲ ਅਤੇ ਮੁੜ ਵਸੇਬਾ ਮੰਤਰੀ :** ਮੈਂ ਦੇਖਣਾ ਚਾਹੁੰਦਾ ਸੀ ਕਿ ਕੀ ਉਹ ਆਪਣਾ ਦਿਮਾਗ ਵੀ ਵਰਤਣਗੇ? ਇਸ ਕਰਕੇ ਮੈਂ ਉਨ੍ਹਾਂ ਨੂੰ ਬਾਹਰ ਲੈ ਕੇ ਗਿਆ ਸੀ ਪਰ ਉਹ ਵਿਚਾਰਾ ਚੁੱਪ ਹੀ ਕਰ ਗਿਆ। (ਵਿਘਨ...ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਇਹ ਸਾਰਾ ਦਿਨ ਕੀ ਖੇਡਾਂ ਜਿਹੀਆਂ ਪਾਈ ਜਾਂਦੇ ਹਨ। ਸਪੀਕਰ ਸਾਹਿਬ, I have every respect for you. ਮੈਂ ਜਦੋਂ ਵੀ ਸੈਸ਼ਨ ਸ਼ੁਰੂ ਹੁੰਦਾ ਹੈ, ਅੱਜ ਦਾ ਨਹੀਂ, ਪਿਛਲੇ ਪੰਜ ਸਾਲ ਤੋਂ ਜਦੋਂ ਤੋਂ ਤੁਸੀਂ ਸਪੀਕਰ ਬਣੇ ਹੋ, ਸਭ ਤੋਂ ਪਹਿਲਾਂ ਤੁਹਾਨੂੰ ਨਮਸਕਾਰ ਕਰਕੇ, ਤੁਹਾਡੇ ਗੋਡੇ ਹੱਥ ਲਗਾ ਕੇ ਫਿਰ ਵਿਧਾਨ ਸਭਾ ਵਿੱਚ ਆਉਂਦਾ ਹਾਂ। ਇਸ ਗੱਲ ਦਾ ਤੁਹਾਨੂੰ ਪਤਾ ਹੈ। ਅੱਜ ਵੀ ਜਦ ਮੈਂ ਸੀ.ਐਲ.ਪੀ. ਲੀਡਰ ਬਣਿਆ, ਸਭ ਤੋਂ ਪਹਿਲਾਂ ਮੈਂ ਤੁਹਾਡੇ ਕੋਲ ਆਇਆ ਹਾਂ। ਇਸ ਕਰਕੇ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਕਿਉਂਕਿ ਤੁਸੀਂ ਮੇਰੇ ਬਜ਼ੁਰਗ ਹੋ। ਤੁਹਾਡੇ ਤੋਂ ਮੈਂ ਕਦੀ ਵੀ ਮਾਫ਼ੀ ਮੰਗ ਸਕਦਾ ਹਾਂ। ਮਿੱਤਲ ਸਾਹਿਬ, ਮੈਂ ਇਨ੍ਹਾਂ ਦੇ ਘਰ ਵੀ ਜਾ ਸਕਦਾ ਹਾਂ। ਇਹ ਮੈਨੂੰ ਪਿਆਰ ਦਿੰਦੇ ਹਨ। I have every respect for him. ਸਪੀਕਰ ਸਾਹਿਬ, ਤੁਹਾਨੂੰ ਮੇਰੀ ਕਿਸੇ ਗੱਲ ਤੋਂ ਕਦੀ ਵੀ ਠੇਸ ਪਹੁੰਚੇ ਉਸ ਵਾਸਤੇ ਮੈਂ ਤੁਹਾਡੇ ਤੋਂ ਮਾਫ਼ੀ ਮੰਗਦਾ ਹਾਂ ਅਤੇ ਇਸ ਗੱਲ ਵਿੱਚ ਕੋਈ ਸ਼ੱਕ ਨਹੀਂ ਹੈ। ਹੁਣ ਦੱਸੋ, ਕੀ ਤੁਸੀਂ ਮੈਨੂੰ ਜ਼ੀਰੋ ਆਵਰ ਦੇ ਰਹੇ ਹੋ?

**ਮਾਨਯੋਗ ਸਪੀਕਰ :** ਕੱਲ੍ਹ ਦੇ ਦਿਆਂਗੇ। (ਵਿਘਨ, ਸ਼ੋਰ)

**ਖੇਤੀਬਾੜੀ ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਬੀਬੀ ਜੀ ਨਵਾਂ ਸ਼ਹਿਰ ਵਾਲਿਆਂ ਨੇ ਜ਼ੀਰੋ ਆਵਰ ਵਿੱਚ ਮਟਰਾਂ ਦੇ ਬੀਜ ਸਬੰਧੀ ਪੁਆਇੰਟ ਚੁੱਕਿਆ ਸੀ। ਬੜੀ ਦੁੱਖ ਦੀ ਗੱਲ ਹੈ ਕਿ ਮਟਰਾਂ ਦਾ ਬੀਜ ਮਾੜਾ ਨਿਕਲਿਆ ਪਰੰਤੂ ਇਸ ਨਾਲ ਪੰਜਾਬ ਸਰਕਾਰ ਦਾ ਕੋਈ ਸੰਬੰਧ ਨਹੀਂ ਹੈ। ਨੈਸ਼ਨਲ ਸੀਡ ਕਾਰਪੋਰੇਸ਼ਨ ਨੇ ਉਹ ਬੀਜ ਸਪਲਾਈ ਕੀਤਾ ਸੀ ਜੋ ਕਿ ਲੁਧਿਆਣੇ ਦੀ ਫਰਮ ਹੈ। ਉਸ ਫਰਮ ਰਾਹੀਂ ਬੀਜ ਕਿਸਾਨਾਂ ਨੂੰ ਸਪਲਾਈ ਕੀਤਾ ਗਿਆ ਸੀ। ਮੁੱਖ ਮੰਤਰੀ ਜੀ ਜਦੋਂ ਸੰਗਤ ਦਰਸ਼ਨ ਤੇ ਗਏ, ਉਥੋਂ ਦੇ ਲੋਕ ਉਨ੍ਹਾਂ ਨੂੰ ਮਿਲੇ ਅਤੇ ਜਦੋਂ ਹੀ ਸਾਨੂੰ ਪਤਾ ਲੱਗਾ ਉਦੋਂ ਹੀ ਮੁੱਖ ਮੰਤਰੀ ਜੀ ਨੇ ਇਨਕੁਆਰੀ ਮਾਰਕ ਕੀਤੀ। ਇੱਕ ਕਰੋੜ ਸੱਤਰ ਲੱਖ ਰੁਪਏ ਦਾ ਜਿਹੜਾ ਬੀਜ ਖਰੀਦਿਆ ਸੀ, ਉਸ ਬਾਰੇ ਮਾਨਯੋਗ ਮੁੱਖ ਮੰਤਰੀ ਜੀ ਨੇ ਰੈਵੀਨਿਊ ਡਿਪਾਰਟਮੈਂਟ ਨੂੰ ਕਿਹਾ ਕਿ ਪੈਸੇ ਵਾਪਸ ਕੀਤੇ ਜਾਣ। ਹਾਲਾਂਕਿ ਇਸ ਵਿੱਚ ਪੰਜਾਬ ਸਰਕਾਰ ਦਾ ਕੋਈ ਵੀ ਫਾਲਟ ਨਹੀਂ ਸੀ। ਲੁਧਿਆਣਾ ਦੀ ਉਸ ਫਰਮ ਦਾ ਲਾਇਸੰਸ ਕੈਂਸਲ ਕੀਤਾ ਗਿਆ ਅਤੇ ਉਸ ਦੇ ਖਿਲਾਫ਼ ਵਿਜੀਲੈਂਸ ਇਨਕੁਆਇਰੀ ਵੀ ਮਾਰਕ ਕਰ ਦਿੱਤੀ ਗਈ।

**ਸਿੱਖਿਆ ਮੰਤਰੀ :** ਸਪੀਕਰ ਸਾਹਿਬ, ਮਤਾ ਪੇਸ਼ ਕਰਨ ਤੋਂ ਪਹਿਲਾਂ ਮੈਂ ਗੱਲ ਕਰਨੀ ਚਾਹੁੰਦਾ ਹਾਂ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਦਾਰ ਤੋਤਾ ਸਿੰਘ ਜੀ ਨੇ ਦੋ ਘੰਟੇ ਬਾਅਦ ਗੱਲ ਕੀਤੀ ਹੈ ਤਾਂ ਕੀ ਮੈਂ ਆਪਣੀ ਕਾਲ ਅਟੈਂਸ਼ਨ ਪੇਸ਼ ਨਹੀਂ ਕਰ ਸਕਦਾ?

**ਮਾਨਯੋਗ ਸਪੀਕਰ :** ਮੈਂ ਤੁਹਾਡਾ ਨਾਂ ਲਿਆ ਸੀ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਉਦੋਂ ਰੌਲਾ ਪੈ ਰਿਹਾ ਸੀ। ਮੈਂ ਤਾਂ ਸੁਣਿਆ ਹੀ ਨਹੀਂ।

**ਮਾਨਯੋਗ ਸਪੀਕਰ :** ਮੈਂ ਤੁਹਾਡਾ ਨਾਂ ਤਿੰਨ ਵਾਰੀ ਲਿਆ ਸੀ।

**ਸਰਦਾਰ ਬਲਬੀਰ ਸਿੰਘ ਸਿੱਧੂ :** ਪਰ ਮੈਨੂੰ ਸੁਣਿਆ ਹੀ ਨਹੀਂ। ਇੱਥੇ ਤਾਂ ਕਾਵਾਂ ਰੌਲੀ ਪਈ ਹੋਈ ਸੀ।

**ਮਾਨਯੋਗ ਸਪੀਕਰ :** ਚਲੋ, ਫਿਰ ਟਾਈਮ ਦੇ ਦਿਆਂਗੇ।

**ਸੈਰ ਸਪਾਟਾ ਅਤੇ ਸੱਭਿਆਚਾਰਕ ਮਾਮਲੇ ਮੰਤਰੀ :** ਸਪੀਕਰ ਸਾਹਿਬ, ਬਹੁਤ ਧੰਨਵਾਦ। ਸ਼ਾਇਦ ਇਸ ਸਦਨ ਵਿੱਚ, ਜਦੋਂ ਤੋਂ ਸੈਸ਼ਨ ਚੱਲਿਆ ਹੈ, ਮੈਨੂੰ ਪਹਿਲੀ ਵਾਰੀ ਬੋਲਣ ਦਾ ਮੌਕਾ ਮਿਲਿਆ ਹੈ। ਮੈਂ ਪਿਛਲੇ 19 ਸਾਲ ਤੋਂ ਇਸ ਸਦਨ ਦਾ ਮੈਂਬਰ ਹਾਂ। ਸਾਡੀ ਸਰਕਾਰ ਦਾ ਇਹ ਅਖੀਰਲਾ ਬਜਟ ਸੈਸ਼ਨ ਹੈ। ਇਸ ਤੋਂ ਬਾਅਦ ਦੋ-ਤਿੰਨ ਦਿਨ ਦਾ ਇੱਕ ਹੋਰ ਸੈਸ਼ਨ ਆਉਣਾ ਹੈ ਅਤੇ ਹੋਰ ਸੈਸ਼ਨ ਨਹੀਂ ਆਉਣਾ। ਸਾਰੇ ਸੈਸ਼ਨ ਦੌਰਾਨ ਜੋ ਇਸ ਹਾਊਸ ਦਾ ਵਾਤਾਵਰਨ ਬਣਿਆ ਰਿਹਾ, ਮੈਂ ਮਹਿਸੂਸ ਕਰ ਰਿਹਾ ਹਾਂ ਕਿ ਜਿਥੋਂ ਤੱਕ ਤੁਹਾਡੀ ਚੇਅਰ ਦੀ ਰਿਸਪੈਕਟ ਦਾ ਸਬੰਧ ਹੈ, ਚੰਨੀ ਜੀ ਲੀਡਰ ਆਫ਼ ਦਿ ਆਪੋਜ਼ੀਸ਼ਨ ਬਣੇ ਹਨ ਜੋ ਕਿ ਦਲਿਤ ਵਰਗ ਨਾਲ ਸੰਬੰਧਿਤ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਲੀਡਰ ਤਾਂ ਬਣਾ ਦਿੱਤਾ ਪਰ ਇਨ੍ਹਾਂ ਦੀ ਗੱਲ ਸੁਣਨ ਨੂੰ ਕੋਈ ਤਿਆਰ ਨਹੀਂ, ਇਹ ਇਸ ਗੱਲ ਨੂੰ ਇੰਡੀਕੇਟ ਕਰਦਾ ਹੈ ਕਿਉਂਕਿ ਇਹ ਦਲਿਤ ਹਨ?....(ਵਿਘਨ, ਸ਼ੋਰ) ਮੇਰੀ ਗੱਲ ਸੁਣ ਲਵੋ ਮੈਂ ਕਹਿਣਾ ਕੀ ਚਾਹੁੰਦਾ ਹਾਂ....(ਵਿਘਨ, ਸ਼ੋਰ) ਮੇਰੀ ਇੱਕ ਮਿੰਟ ਗੱਲ ਸੁਣ ਲਵੋ। ਸਪੀਕਰ ਸਾਹਿਬ, ਜਿਸ ਤਰੀਕੇ ਨਾਲ ਹਰ ਛੋਟੇ-ਛੋਟੇ ਪੁਆਇੰਟ ਤੇ ਆ ਕੇ ਤੁਹਾਡੀ ਚੇਅਰ ਨੂੰ ਨਿਸ਼ਾਨਾ ਬਣਾਇਆ ਜਾਂਦਾ ਹੈ ਜਦ ਕਿ ਤੁਸੀਂ ਸਭ ਤੋਂ ਵੱਧ ਇਨ੍ਹਾਂ ਨੂੰ ਟਾਈਮ ਵੀ ਦਿੰਦੇ ਹੋ, ਇਨ੍ਹਾਂ ਨੂੰ ਮੌਕਾ ਵੀ ਦਿੰਦੇ ਹੋ ਪਰੰਤੂ ਹਰ ਇੱਕ ਗੱਲ ਵਿੱਚ ਵੈੱਲ ਦੇ ਵਿੱਚ ਆ ਕੇ ਸਦਨ ਦਾ ਟਾਈਮ ਵੇਸਟ ਕੀਤਾ ਜਾ ਰਿਹਾ ਹੈ। ਚੰਨੀ ਜੀ, ਮੈਂ ਸਮਝਦਾ ਹਾਂ ਕਿ ਤੁਹਾਡੀ ਪਾਰਟੀ ਦਾ ਇਹ ਫੈਸਲਾ ਹੈ, ਅਸੀਂ ਤਾਂ ਕੀਤਾ ਨਹੀਂ। ਜੇ ਤੁਸੀਂ ਆਪੋਜ਼ੀਸ਼ਨ ਦੇ ਲੀਡਰ ਬਣ ਗਏ ਹੋ ਤਾਂ ਤੁਹਾਨੂੰ ਗੱਲ ਕਰਨ ਦਾ ਮੌਕਾ ਦੇਣ ਪਰ ਨਾ ਤੁਸੀਂ ਉਨ੍ਹਾਂ ਦੀ ਕੋਈ ਗੱਲ ਸੁਣਦੇ ਹੋ ਸਗੋਂ ਹਾਊਸ ਦਾ ਟਾਈਮ ਬਰਬਾਦ ਕੀਤਾ ਜਾ ਰਿਹਾ ਹੈ।

ਮੈਂ ਦੂਜੀ ਬੇਨਤੀ ਇਹ ਕਰਨੀ ਚਾਹੁੰਦਾ ਹਾਂ, ਬੇਸ਼ੱਕ ਚੰਨੀ ਜੀ ਨੇ ਆਪਣੀ

ਸਫ਼ਾਈ ਦੇ ਦਿੱਤੀ ਪਰ ਅੱਜ ਜਿਸ ਤਰੀਕੇ ਨਾਲ ਇਨ੍ਹਾਂ ਨੇ ਆਪਣੀ ਸੀਟ ਤੇ ਖੜ੍ਹ ਕੇ ਜਾਂ ਵੈੱਲ ਵਿੱਚ ਆ ਕੇ ਤੁਹਾਡੇ ਖਿਲਾਫ਼ ਲਫ਼ਜ਼ ਬੋਲੇ ਹਨ, ਮੈਂ ਸਮਝਦਾ ਹਾਂ ਕਿ ਇਹ ਨਿੰਦਣਯੋਗ ਗੱਲ ਹੈ। ਇਨ੍ਹਾਂ ਨੂੰ ਇਸ ਤਰੀਕੇ ਦੇ ਨਾਲ ਨਹੀਂ ਕਹਿਣਾ ਚਾਹੀਦਾ ਸੀ। ਚੰਨੀ ਜੀ, ਤੁਸੀਂ ਲੀਡਰ ਆਫ਼ ਦਿ ਆਪੋਜ਼ੀਸ਼ਨ ਹੋ। ਆਪਾਂ ਇਥੇ ਖੜ੍ਹ ਕੇ ਗੱਲ ਕਰ ਸਕਦੇ ਹਾਂ, ਸਟੇਟ ਦੇ ਬੜੇ ਮਸਲੇ ਉਠਾ ਸਕਦੇ ਹਾਂ, ਹੋਰ ਬੜੇ ਮਸਲੇ ਹਨ। ਅੱਜ ਵੀ ਦੋ-ਤਿੰਨ ਬਿਲ ਆਏ ਹਨ ਪਰ ਸਾਡੀ ਜਿਹੜੀ ਕਾਰਗੁਜ਼ਾਰੀ ਹੈ, ਇਹ ਸਿਵਾਏ ਨਾਅਰੇ ਮਾਰਨ ਤੋਂ ਹੋਰ ਕੋਈ ਨਜ਼ਰ ਨਹੀਂ ਆ ਰਹੀ। ਸੋ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ...

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਇਹ ਕਰੀ ਕੀ ਜਾ ਰਹੇ ਹਨ? ....

**ਸੈਰ ਸਪਾਟਾ ਅਤੇ ਸੱਭਿਆਚਾਰਕ ਮਾਮਲੇ ਮੰਤਰੀ :** ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ....(ਵਿਘਨ, ਸ਼ੋਰ) ਮੈਨੂੰ ਇਸ ਗੱਲ ਦਾ ਦੁੱਖ ਹੈ। ....(ਵਿਘਨ, ਸ਼ੋਰ) ਸਪੀਕਰ ਸਾਹਿਬ, ਮੈਨੂੰ ਦੁੱਖ ਇਸ ਗੱਲ ਦਾ ਹੈ ਕਿ ਬਾਕੀ ਕਰਨ ਪਰ ਇਹ ਆਪ ਵੀ....(ਵਿਘਨ, ਸ਼ੋਰ) ਚੰਨੀ ਜੀ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ, ਮੈਂ ਤੁਹਾਡੀ ਗੱਲ ਹੀ ਕਰ ਰਿਹਾ ਹਾਂ ....(ਵਿਘਨ, ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ਬੇਨਤੀ ਕੀ? ਮੈਨੂੰ ਪਤਾ ਹੈ ਕਿ ਤੁਹਾਨੂੰ ਹੁਕਮ ਹੋਇਆ ਹੈ। ਤੁਹਾਨੂੰ ਹਰੀ ਝੰਡੀ ਮਿਲੀ ਹੈ ਕਿ ਖੜ੍ਹੇ ਹੋ ਕੇ ਰੌਲਾ ਪਾਓ ....(ਵਿਘਨ, ਸ਼ੋਰ) ਕੀ ਮਤਲਬ ਹੈ ਇਸ ਦਾ?

**ਸੈਰ ਸਪਾਟਾ ਅਤੇ ਸੱਭਿਆਚਾਰਕ ਮਾਮਲੇ ਮੰਤਰੀ :** ਮੈਂ ਇਹੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੇ ਅੱਜ ਇੱਕ ਐਸ.ਸੀ. ਨੂੰ ਲੀਡਰ ਆਫ਼ ਦਿ ਆਪੋਜ਼ੀਸ਼ਨ ਬਣਾ ਦਿੱਤਾ ਤਾਂ ਉਸ ਦੀ ਗੱਲ ਸੁਣਨ ਨੂੰ ਕੋਈ ਤਿਆਰ ਨਹੀਂ। ਮਾੜੀ ਜਿਹੀ ਗੱਲ ਤੇ ਤੁਸੀਂ ਵੈੱਲ ਦੇ ਵਿੱਚ ਆ ਕੇ ਵਾਰ-ਵਾਰ ਚੇਅਰ ਨੂੰ ਹਿੱਟ ਕਰ ਰਹੇ ਹੋ। ਇਹ ਬੜੀ ਨਿੰਦਣਯੋਗ ਗੱਲ ਹੈ। ਸੋ, ਮੈਂ ਸਪੀਕਰ ਸਾਹਿਬ, ਇਹੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ as Leader of the Opposition ਤੁਹਾਡੀ ਚੇਅਰ ਦੇ ਸਨਮਾਨ ਦਾ ਪੂਰਾ ਧਿਆਨ ਰੱਖਣਾ ਚਾਹੀਦਾ ਹੈ। ਇਸ ਕਰਕੇ ਇਹ ਆਪਣੀ ਜ਼ਿੰਮੇਵਾਰੀ ਨੂੰ ਧਿਆਨ ਵਿੱਚ ਰੱਖਣ। ਧੰਨਵਾਦ ਜੀ।

**ਮਾਨਯੋਗ ਸਪੀਕਰ :** ਸੋਮ ਪ੍ਰਕਾਸ਼ ਜੀ, ਤੁਸੀਂ ਦੱਸੋ। ਮੈਂ ਐਜੂਕੇਸ਼ਨ ਸਬੰਧੀ ਮਤੇ ਨੂੰ ਲੈਣਾ ਚਾਹੁੰਦਾ ਹਾਂ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਸਪੀਕਰ ਸਾਹਿਬ, ਇੱਕ ਮਿੰਟ ਦੇ ਦਿਓ ਜੀ।

**ਮਾਨਯੋਗ ਸਪੀਕਰ :** ਬੈਠ ਜਾਓ। ਤੁਸੀਂ ਜੋ ਕਹਿਣਾ ਹੈ ਮੈਨੂੰ ਪਤਾ ਹੈ। ਬੈਠ ਜਾਓ। ....(ਵਿਘਨ, ਸ਼ੋਰ) ਇਸ ਇਸ਼ੂ ਨਾਲ ਤੁਹਾਡਾ ਕਨਸਰਨ ਨਹੀਂ ਹੈ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ (ਸ਼੍ਰੀ ਸੋਮ ਪ੍ਰਕਾਸ਼) :** ਸਪੀਕਰ ਸਾਹਿਬ, ਬੜੀ ਖੁਸ਼ੀ ਹੋਈ ਸੀ ਕਿ ਕਾਂਗਰਸ ਪਾਰਟੀ ਨੇ ਚੰਨੀ ਸਾਹਿਬ ਨੂੰ ਆਪੋਜ਼ੀਸ਼ਨ ਦਾ ਲੀਡਰ ਬਣਾਇਆ ਹੈ ਔਰ ਅਸੀਂ ਇਸ ਤੇ ਮਾਣ ਵੀ ਮਹਿਸੂਸ ਕਰਦੇ ਸੀ ਅਤੇ ਵਧਾਈ ਵੀ ਦਿੰਦੇ ਸੀ।....(ਵਿਘਨ, ਸ਼ੋਰ) ਇੱਕ ਮਿੰਟ ਸੁਣ ਤਾਂ ਲਓ। ਜਿਸ ਢੰਗ ਨਾਲ ਇਹ ਹਾਊਸ ਚੱਲ ਰਿਹਾ ਹੈ, ਜਿਸ ਢੰਗ ਨਾਲ ਇਥੇ ਭਾਸ਼ਾ ਵਰਤੀ ਜਾ ਰਹੀ ਹੈ, ਉਸ ਨਾਲ ਅਸੀਂ ਵੀ ਸ਼ਰਮਿੰਦਾ ਹੁੰਦੇ ਹਾਂ ਅਤੇ ਸਾਰਾ ਸਮਾਜ ਵੀ ਸ਼ਰਮਿੰਦਾ ਹੁੰਦਾ ਹੈ। ਮੇਰੀ ਬੇਨਤੀ ਹੈ ਕਿ ਜਦੋਂ ਤੁਸੀਂ ਉਠ ਕੇ ਕਹਿੰਦੇ ਹੋ, ਮੈਨੂੰ ਗੋਹਾ ਲੱਗਿਆ ਹੋਇਆ ਹੈ, ਮੇਰੇ ਤੋਂ ਬੋਅ ਆਉਂਦੀ ਹੈ ਅਤੇ ਸਪੀਕਰ ਸਾਹਿਬ ਨੂੰ ਕਹਿੰਦੇ ਹੋ ਕਿ ** ** ਸਾਡੇ ਵਿੱਚ ਸਹਿਜਤਾ ਹੋਣੀ ਚਾਹੀਦੀ ਹੈ। ਲੀਡਰ ਦੇ ਵਿੱਚ ਸਹਿਜਤਾ ਹੋਣੀ ਜ਼ਰੂਰੀ ਹੈ। ਅਸੀਂ ਸ਼ਾਂਤੀ ਨਾਲ ਗੱਲ ਕਰੀਏ। ਤੁਸੀਂ ਖੜ੍ਹੇ ਹੋਵੋ, ਅਸੀਂ ਸਾਰੇ ਸ਼ਾਂਤੀ ਨਾਲ ਸੁਣੀਏ ਕਿ ਆਪੋਜ਼ੀਸ਼ਨ ਦਾ ਲੀਡਰ ਬੋਲਣ ਲੱਗਿਆ ਹੈ, ਅਸੀਂ ਚੁੱਪ ਕਰਕੇ ਸੁਣੀਏ। ਇਥੇ ਲੋਕ ਹੱਸਦੇ ਹਨ, ਤੁਹਾਡੇ ਆਪਣੇ ਪਿੱਛੇ ਦੇਖੋ ਕਿਸ ਤਰ੍ਹਾਂ ਹਾਸਾ ਪੈਂਦਾ ਹੈ। ਮੇਰੀ ਬੇਨਤੀ ਹੈ ਤੁਸੀਂ ਬਹੁਤ ਚੰਗੇ ਲੀਡਰ ਹੋ, ਯੰਗ ਲੀਡਰ ਹੋ। ਅਜੇ ਲੰਬਾ ਸਮਾਂ ਤੁਸੀਂ ਚੱਲਣਾ ਹੈ। ਮੈਂ ਕੱਲ੍ਹ ਵੀ ਕਿਹਾ ਸੀ ਕਿ ਜੇ ਲੰਬਾ ਸਮਾਂ ਚੱਲਣਾ ਹੈ ਤਾਂ ਆਪਣੇ ਵਿੱਚ ਥੋੜ੍ਹੀ ਜਿਹੀ ਸਹਿਜਤਾ ਲਿਆਓ। ਸਾਡੀਆਂ ਗੁੱਡ ਵਿਸ਼ਿਜ਼ ਤੁਹਾਡੇ ਨਾਲ ਹਨ। ਅਸੀਂ ਚਾਹੁੰਦੇ ਹਾਂ ਕਿ ਤੁਸੀਂ ਲੰਬਾ ਸਮਾਂ ਚੱਲੋ ਪਰ ਜਿਸ ਚੱਕਰਵਿਊ ਵਿੱਚ ਤੁਸੀਂ ਫਸ ਰਹੇ ਹੋ, ਜੋ ਚੱਕਰਵਿਊ ਤੁਹਾਡੇ ਦੁਆਲੇ ਰਚਿਆ ਜਾ ਰਿਹਾ ਹੈ, ਉਹ ਤੁਹਾਨੂੰ ਲੈ ਬੈਠੇਗਾ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ....

**ਮੁੱਖ ਸੰਸਦੀ ਸਕੱਤਰ ਸਥਾਨਕ ਸਰਕਾਰ:** ਚੰਨੀ ਜੀ, ਇੱਕ ਮਿੰਟ ਸੁਣ ਲਵੋ।

**ਮਾਨਯੋਗ ਸਪੀਕਰ :** ਚੰਨੀ ਜੀ, ਮੈਂ ਤੁਹਾਨੂੰ ਟਾਈਮ ਦਿੰਦਾ ਹਾਂ।

---

** Expunged as ordered by the Chair.

**ਮੁੱਖ ਸੰਸਦੀ ਸਕੱਤਰ ਸਥਾਨਕ ਸਰਕਾਰ:** ਚੰਨੀ ਜੀ, ਇੱਕ ਮਿੰਟ। ਚੱਕਰਵਿਊ ਅਭਿਮੰਨਿਊ ਲਈ ਰਚਿਆ ਗਿਆ ਸੀ ਅਤੇ ਉਹ ਉਸ ਵਿਚੋਂ ਨਿਕਲ ਨਹੀਂ ਸਕਿਆ। ਅੱਜ ਦੇ ਸਮੇਂ ਵਿੱਚ ਅਭਿਮੰਨਿਊ ਹੋਵੇ ਤਾਂ ਉਸ ਨੇ ਨਿਕਲ ਜਾਣਾ ਹੈ ਕਿਉਂਕਿ ਲੋਕ ਸਿਆਣੇ ਹੋ ਗਏ ਹਨ ਪਰ ਤੁਹਾਡੇ ਤੋਂ ਨਿਕਲਿਆ ਨਹੀਂ ਜਾਣਾ। ਤੁਹਾਡੇ ਤੋਂ ਨਿਕਲਿਆ ਨਹੀਂ ਜਾਣਾ। ਮੇਰੀਆਂ ਸ਼ੁਭ ਕਾਮਨਾਵਾਂ ਤੁਹਾਡੇ ਨਾਲ ਹਨ। ਕਿਰਪਾ ਕਰਕੇ ਆਪਣੇ ਕੰਡਕਟ, ਆਪਣੀ ਬੋਲੀ ਨੂੰ ਆਪਾਂ ਜ਼ਰੂਰ ਠੀਕ ਰੱਖੀਏ। ਸਾਰੇ ਲੋਕ ਸੁਣਦੇ ਹਨ। ਮੇਰੀ ਬੇਨਤੀ ਹੈ ਅਸੀਂ ਮਾਹੌਲ ਨੂੰ ਠੀਕ ਰੱਖੀਏ। ਧੰਨਵਾਦ ਜੀ।

**ਸਰਦਾਰ ਪਰਮਿੰਦਰ ਸਿੰਘ ਪਿੰਕੀ :** ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ।

**ਮਾਨਯੋਗ ਸਪੀਕਰ :** ਚੰਨੀ ਜੀ, ਤੁਸੀਂ ਬੋਲੋ।

**ਸ਼੍ਰੀ ਅਸ਼ਵਨੀ ਸੇਖੜੀ:** ਸਪੀਕਰ ਸਾਹਿਬ, ਸੋਮ ਪ੍ਰਕਾਸ਼ ਜੀ ਨੇ ਆਪਣੇ ਵੱਲੋਂ ਬੜੀ ਅੱਛੀ ਸਲਾਹ ਦੇਣ ਦੀ ਕੋਸ਼ਿਸ਼ ਕੀਤੀ ਹੈ ਪਰ ਇਹ ਆਪਣੀ ਸਲਾਹ ਆਪਣੇ ਕੋਲ ਹੀ ਰੱਖਣ। ਇਹ (ਸਰਦਾਰ ਚਰਨਜੀਤ ਸਿੰਘ ਚੰਨੀ ਵੱਲ ਇਸ਼ਾਰਾ) ਅਭਿਮੰਨਿਊ ਨਹੀਂ, ਇਹ ਅਰਜੁਨ ਹਨ, ਇਨ੍ਹਾਂ ਦਾ ਹਰ ਤੀਰ ਨਿਸ਼ਾਨੇ ਉਤੇ ਲੱਗ ਰਿਹਾ ਹੈ। ....(ਵਿਘਨ, ਸ਼ੋਰ) ਇਹ ਅਰਜੁਨ ਦਾ ਨਿਸ਼ਾਨਾ ਲੱਗ ਰਿਹਾ ਹੈ, ਇਸ ਲਈ ਜ਼ਿਆਦਾ ** ** ਰਹੇ ਹਨ। ਸਾਰੀ ਪਾਰਟੀ ਚੰਨੀ ਜੀ ਦੇ ਨਾਲ ਹੈ, ਇਹ ਸਾਡੇ ਲੀਡਰ ਹਨ ਔਰ ਇਹੀ ਸਾਡੇ ਲੀਡਰ ਰਹਿਣਗੇ।

**ਮਾਨਯੋਗ ਸਪੀਕਰ:** ** ** ਲਫਜ਼ ਕੱਟ ਦੇਣਾ। ਚੰਨੀ ਜੀ, ਤੁਸੀਂ ਕੁਝ ਕਹਿਣਾ ਹੈ?

**ਸਰਦਾਰ ਚਰਨਜੀਤ ਸਿੰਘ ਚੰਨੀ :** ਹਾਂ ਜੀ।

**ਮਾਨਯੋਗ ਸਪੀਕਰ :** ਦੱਸੋ ਫਿਰ। ਮੈਂ ਅੱਗੇ ਐਜੂਕੇਸ਼ਨ ਦਾ ਮੁੱਦਾ ਲੈਣਾ ਹੈ, ਦੱਸੋ ਕੀ ਕਹਿਣਾ ਹੈ?

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਗੱਲ ਇਹ ਹੈ ਕਿ ਹਾਲਾਂ ...

---

** Expunged as ordered by the Chair.

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਸਪੀਕਰ ਸਾਹਿਬ, ਮੈਂ ਵੀ ਕੁਝ ਕਹਿਣਾ ਚਾਹੁੰਦਾ ਹਾਂ..

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਇਨ੍ਹਾਂ ਦੀ (ਸਰਦਾਰ ਪਰਮਿੰਦਰ ਸਿੰਘ ਪਿੰਕੀ ਵੱਲ ਇਸ਼ਾਰਾ) ਗੱਲ ਵੀ ਇੱਕ ਮਿੰਟ ਲਈ ਸੁਣ ਲਵੋ। ....(ਵਿਘਨ, ਸ਼ੋਰ)

**ਸਰਦਾਰ ਪਰਮਿੰਦਰ ਸਿੰਘ ਪਿੰਕੀ :** ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਸਰਕਾਰ ਨੂੰ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੋ ਅੱਜ ਘਟਨਾ ਇੱਥੇ ਵਾਪਰੀ ਹੈ, ਜਦੋਂ ਦਾ ਇਹ ਸਦਨ ਬਣਿਆ ਹੈ, ਅੱਜ ਤੱਕ ਇਹੋ ਜਿਹੀ ਘਟਨਾ ਨਹੀਂ ਵਾਪਰੀ। ਇਸ ਉੱਪਰ ਮੁੱਖ ਮੰਤਰੀ ਜੀ ਨੂੰ ਸਦਨ ਵਿਚ ਆ ਕੇ ਬਿਆਨ ਦੇਣਾ ਚਾਹੀਦਾ ਹੈ ਕਿਉਂਕਿ ਸਾਡਾ ਕੋਈ ਵੀ ਮੈਂਬਰ ਸੁਰੱਖਿਅਤ ਨਹੀਂ ਹੈ। ਅੱਜ ਤੱਕ ਅਜਿਹੀ ਘਟਨਾ ਨਹੀਂ ਵਾਪਰੀ। ....(ਵਿਘਨ, ਸ਼ੋਰ) ਸਪੀਕਰ ਸਾਹਿਬ, ਇਹੋ ਜਿਹੀ ਘਟਨਾ ਅੱਜ ਤੱਕ ਨਹੀਂ ਵਾਪਰੀ।

**ਮਾਨਯੋਗ ਸਪੀਕਰ :** ਤੁਸੀਂ ਬੈਠੋ ਜੀ। ਤੁਹਾਡਾ ਪੁਆਇੰਟ ਆ ਗਿਆ ਹੈ। ਚੰਨੀ ਜੀ, ਤੁਸੀਂ ਦੱਸੋ । ਮੈਂ ਅੱਗੇ ਰੈਜ਼ੋਲਿਊਸ਼ਨ ਲੈਣਾ ਹੈ, ਚੰਨੀ ਜੀ, ਕੀ ਤੁਸੀਂ ਬੋਲਣਾ ਹੈ ਜਾਂ ਨਹੀਂ?

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਬੋਲਣ ਨੂੰ ਤਿਆਰ ਹਾਂ ਜੀ।

**ਮਾਨਯੋਗ ਸਪੀਕਰ :** ਦੱਸੋ ਫਿਰ ਕੀ ਬੋਲਣਾ ਹੈ?

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ.... (ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ ਸ਼੍ਰੀ ਪਵਨ ਕੁਮਾਰ ਟੀਨੂੰ ਵੱਲੋਂ ਵਿਘਨ) ਯਾਰ, ਤੁਸੀਂ ਬੈਠ ਜਾਉ। ਤੁਸੀਂ ਬਹਿ ਜਾਓ। ਸਪੀਕਰ ਸਾਹਿਬ, ਪਹਿਲਾਂ ਮਜੀਠੀਆ ਜੀ ਵਗੈਰਾ ਮੇਰੇ ਉਤੇ ਛੱਡੇ ਸੀ, ਹੁਣ ਇਨ੍ਹਾਂ ਨੇ ਕਿਹਾ ਹੈ ਕਿ ਕੰਮ ਲੋਟ ਨਹੀਂ ਆ ਰਿਹਾ ਹੈ ਇਸ ਲਈ ਐਸ.ਸੀ. ਨੂੰ ਦਬਾਉਣ ਲਈ ਕੁਝ ਐਸ.ਸੀ. ਬੰਦੇ ਖੜ੍ਹੇ ਕਰੋ। ਇਹ ਇਨ੍ਹਾਂ ਦੀ ਇੱਕ ਨੀਤੀ ਹੈ, ਅਸੀਂ ਇਸ ਟਰੈਕ ਵਿੱਚ ਆਉਣਾ ਨਹੀਂ ਚਾਹੁੰਦੇ, ਅਸੀਂ ਬਹਿਸ ਕਰਨਾ ਚਾਹੁੰਦੇ ਹਾਂ। ਇਹ ਗੱਲ ਵੀ ਸੱਚੀ ਹੈ ਕਿ ਪਿਛਲੇ 6-8 ਦਿਨਾਂ ਵਿਚ ਜ਼ੀਰੋ ਆਵਰ ** ** ਇਹ ਵੀ ਸੱਚੀ ਹੈ। ....(ਵਿਘਨ, ਸ਼ੋਰ) ਹੁਣ ਬੈਠ ਜਾਉ ਜੀ। ਪਲੀਜ਼, ਬੈਠ ਜਾਉ। ਜਦੋਂ ਤੁਸੀਂ

** Expunged as ordered by the Chair.

[ ਸਰਦਾਰ ਚਰਨਜੀਤ ਸਿੰਘ ਚੰਨੀ ]

(ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ ਵੱਲ ਇਸ਼ਾਰਾ) ਬੋਲ ਰਹੇ ਸੀ ਤਾਂ ਅਸੀਂ ਨਹੀਂ ਬੋਲੇ, ਹੁਣ ਮੈਂ ਬੋਲ ਰਿਹਾ ਹਾਂ। ਤੁਹਾਨੂੰ ਪਤਾ ਹੈ ਕਿ ਜਦੋਂ ਲੀਡਰ ਆਫ਼ ਦਿ ਹਾਊਸ ਜਾਂ ਲੀਡਰ ਆਫ਼ ਦਿ ਆਪੋਜ਼ੀਸ਼ਨ ਬੋਲ ਰਹੇ ਹੋਣ ਤਾਂ ਵਿੱਚ ਨਹੀਂ ਬੋਲਣਾ ਹੁੰਦਾ। ....(ਵਿਘਨ, ਸ਼ੋਰ) ਬਹਿ ਜਾਉ, ਬਹਿ ਜਾਉ।

**ਮਾਨਯੋਗ ਸਪੀਕਰ :** ਚੰਨੀ ਜੀ, ਇਹ ਗੱਲ ਤਾਂ ਗਲਤ ਹੈ ਕਿਉਂਕਿ ਤੁਹਾਨੂੰ ਟਾਈਮ ਤਾਂ ਮੈਂ ਦਿੰਦਾ ਰਿਹਾ ਹਾਂ। ਕੀ ਇਹ ਕਦੇ ਹੋਇਆ ਹੈ ਜਦੋਂ ਮੈਂ ਤੁਹਾਨੂੰ ਟਾਈਮ ਨਾ ਦਿੱਤਾ ਹੋਵੇ? ਜੇ ਤੁਸੀਂ ਉਸ ਨੂੰ ਮਿਸਯੂਜ਼ ਕਰਦੇ ਹੋ ਤਾਂ ਮੈਂ ਕੀ ਕਰ ਸਕਦਾ ਹਾਂ? ਇਸ ਲਈ ਇਹ ** ** ਐਕਸਪੰਜ ਕੀਤਾ ਜਾਵੇ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਤੁਸੀਂ ਬਹਿਸ ਕਰਵਾਉ।....(ਵਿਘਨ, ਸ਼ੋਰ) ਸਪੀਕਰ ਸਾਹਿਬ, ਮੈਂ ਇਨ੍ਹਾਂ ਦੇ ਸੰਙ ਵਿੱਚ ਹੱਡੀ ਬਣਿਆ ਹੋਇਆ ਹਾਂ ਅਤੇ ਮੈਂ ਅਕਾਲੀ ਦਲ ਤੇ ਬੀ.ਜੇ.ਪੀ. ਨੂੰ ਸਿਖਾ ਦੇਵਾਂਗਾ ਕਿ ਕਿਸ ਤਰ੍ਹਾਂ ਕੰਮ ਕਰਦੇ ਹਨ। ....(ਵਿਘਨ, ਸ਼ੋਰ) ਮੇਰੀ ਇੱਕ ਹੋਰ ਗੱਲ ਸੁਣ ਲਵੋ ਜੀ। ਜਦ ਮੇਰਾ ਬਾਪੂ ਜੁੱਤੀਆਂ ਗੰਢਦਾ ਸੀ, ਤਦ ਵੀ ਉਸ ਉਤੇ ਲੋਕਾਂ ਨੂੰ ਕੋਈ ਇਤਰਾਜ਼ ਨਹੀਂ ਸੀ, ਜਦ ਮੇਰਾ ਬਾਬਾ, ਜਿਹੜੇ ਸਾਡੇ ਬਜ਼ੁਰਗ ਸਨ, ਉਹ ਕੂੜਾ ਚੁੱਕਦੇ ਸੀ ਤਦ ਵੀ ਪੰਜਾਬ ਦੇ ਲੋਕਾਂ ਨੂੰ ਕੋਈ ਇਤਰਾਜ਼ ਨਹੀਂ ਹੋਇਆ। ਮੈਂ ਆਪਣੀ ਪਾਰਟੀ ਨੂੰ ਇਹ ਸਾਬਤ ਕਰ ਦਿਆਂਗਾ ਕਿ ਜੇ ਮੈਨੂੰ ਆਪੋਜ਼ੀਸ਼ਨ ਦਾ ਲੀਡਰ ਬਣਾਇਆ ਹੈ ਤਾਂ ਮੇਰੇ ਉਤੇ ਕੋਈ ਇਤਰਾਜ਼ ਨਹੀਂ ਹੋਵੇਗਾ ਔਰ ਇਨ੍ਹਾਂ ਦੀ (ਟਰੈਜ਼ਰੀ ਬੈਂਚਿਜ਼ ਵੱਲ ਇਸ਼ਾਰਾ) ** ** ....(ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਹਾਂ ਜੀ, ਚੀਮਾ ਸਾਹਿਬ, ਤੁਸੀਂ ਮਤਾ ਪੇਸ਼ ਕਰੋ।

**ਸਿੱਖਿਆ ਮੰਤਰੀ :** ਸਪੀਕਰ ਸਾਹਿਬ, ਮੈਂ ਮਤਾ ਤਾਂ ਪੇਸ਼ ਕਰ ਦਿਆਂਗਾ ਜੀ ਪਰ ਪਹਿਲਾਂ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਭਾਸ਼ਾ ਹਾਊਸ ਵਿਚ ਵਾਰ ਵਾਰ ਵਰਤੀ ਜਾਂਦੀ ਹੈ ....(ਵਿਘਨ, ਸ਼ੋਰ) ਸਪੀਕਰ ਸਾਹਿਬ, ਮੈਂ ਚੰਨੀ ਜੀ ਦਾ ਸਤਿਕਾਰ ਕਰਦਾ ਹਾਂ ਕਿਉਂਕਿ ਇਹ ਮੇਰੇ ਜ਼ਿਲ੍ਹੇ ਨਾਲ ਔਰ ਉਹ ਵੀ ਉਸ ਇਤਿਹਾਸਕ ਧਰਤੀ ਨਾਲ ਸਬੰਧ ਰੱਖਦੇ ਹਨ ਜਿਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ

---
** Expunged as ordered by the Chair.

ਮਹਾਰਾਜ ਨੇ ਆਪਣੀ ਕਲਗੀ ਭਾਈ ਸੰਗਤ ਸਿੰਘ ਜੀ ਦੇ ਸਿਰ ਉਤੇ ਲਗਾਈ ਸੀ। ਇਹ ਉਸ ਧਰਤੀ ਦੇ ਇਤਿਹਾਸ ਅਤੇ ਪੰਜਾਬ ਦੇ ਕਲਚਰ ਨੂੰ ਸਮਝਣ। ਜਿਹੜਾ ਉਸ ਇਤਿਹਾਸਕ ਧਰਤੀ ਨੂੰ ਰਿਪਰਜੈਂਟ ਕਰਦਾ ਹੋਵੇ, ਉਸ ਧਰਤੀ ਦੇ ਨੁਮਾਇੰਦੇ ਵੱਲੋਂ ਹਾਊਸ ਵਿਚ ਵਾਰ ਵਾਰ ਇਸ ਤਰ੍ਹਾਂ ਦੀ ਭਾਵਨਾ ਪ੍ਰਗਟ ਕਰਨੀ, ਬਹੁਤ ਮਾੜੀ ਗੱਲ ਹੈ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ।

**ਮਾਨਯੋਗ ਸਪੀਕਰ :** ਨਹੀਂ ਜੀ, ਤੁਸੀਂ ਬੈਠੋ। ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਿੱਖਿਆ ਮੰਤਰੀ :** ਸਪੀਕਰ ਸਾਹਿਬ, ਇਹੋ ਜਿਹੇ ਲਫ਼ਜ਼ ਹਾਊਸ ਦੀ ਪ੍ਰੋਸੀਡਿੰਗ ਵਿਚੋਂ ਕਢਵਾ ਦਿਓ ਕਿਉਂਕਿ ਉਸ ਧਰਤੀ ਦੇ ਲੋਕਾਂ ਨੂੰ ਵੀ ਇਸ ਗੱਲ ਉਤੇ ਸ਼ਰਮ ਆਵੇਗੀ ਕਿ ਜਿਸ ਧਰਤੀ ਉਤੇ ਇੰਨਾ ਵੱਡਾ ਮਾਣ ਦਸ਼ਮੇਸ਼ ਪਿਤਾ ਨੇ ਭਾਈ ਸੰਗਤ ਸਿੰਘ ਜੀ ਨੂੰ ਦਿੱਤਾ ਹੋਵੇ, ਉਥੋਂ ਦਾ ਨੁਮਾਇੰਦਾ ਹਾਊਸ ਵਿਚ ਆ ਕੇ ਇਸ ਤਰ੍ਹਾਂ ਦੀਆਂ ਗੱਲਾਂ ਕਰੇ... ....(ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਚੀਮਾ ਸਾਹਿਬ, ਤੁਸੀਂ ਮਤਾ ਪੇਸ਼ ਕਰੋ ਜੀ। ....(ਵਿਘਨ, ਸ਼ੋਰ) ਪਲੀਜ਼ ਬੈਠ ਜਾਉ।

---

**ਸਿੱਖਿਆ ਮੰਤਰੀ (ਡਾਕਟਰ ਦਲਜੀਤ ਸਿੰਘ ਚੀਮਾ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

> "ਕਿ ਰਾਜ ਵਿੱਚ ਸਿੱਖਿਆ ਨਾਲ ਸਬੰਧਤ ਮਾਮਲਿਆਂ ਬਾਰੇ ਸਦਨ ਵਿਚ ਵਿਚਾਰ ਕੀਤਾ ਜਾਵੇ।"

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ –

> "ਕਿ ਰਾਜ ਵਿੱਚ ਸਿੱਖਿਆ ਨਾਲ ਸਬੰਧਤ ਮਾਮਲਿਆਂ ਬਾਰੇ ਸਦਨ ਵਿਚ ਵਿਚਾਰ ਕੀਤਾ ਜਾਵੇ।"

ਬਹਿਸ। ਚੰਨੀ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ.ਸੀ.) :** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਬਹਿਸ ਵਿੱਚ ਹਿੱਸਾ ਲੈਣ ਦਾ ਮੌਕਾ ਦਿੱਤਾ ਹੈ। ਮਾਨਯੋਗ ਸਪੀਕਰ ਸਾਹਿਬ, ਅੱਜ ਪੰਜਾਬ ਵਿੱਚ ਖਾਸ ਤੌਰ ਤੇ ਸਰਕਾਰੀ ਸਕੂਲਾਂ ਵਿੱਚ ਜਾਂ ਕਾਲਜਾਂ ਵਿੱਚ ਸਿਰਫ਼ ਗਰੀਬ ਬੱਚੇ ਹੀ ਪੜ੍ਹਦੇ ਹਨ। ਉਸ ਦਾ ਕਾਰਨ ਇਹ ਹੈ ਕਿ ਸਾਡੇ ਸਕੂਲਾਂ ਦੀ ਪੜ੍ਹਾਈ ਦਾ ਮਿਆਰ ਬਹੁਤ ਡਿੱਗ ਗਿਆ ਹੈ। ਸਾਡੇ ਸਕੂਲਾਂ ਅਤੇ ਪ੍ਰਾਈਵੇਟ ਸਕੂਲਾਂ ਦੀ ਪੜ੍ਹਾਈ ਵਿੱਚ ਬਹੁਤ ਵੱਡਾ ਅੰਤਰ ਆ ਗਿਆ ਹੈ। ਅੱਜ ਪੰਜਾਬ ਵਿੱਚ ਦੋ ਸਮਾਜ ਪੈਦਾ ਹੋ ਰਹੇ ਹਨ, ਇਕ ਗਰੀਬ ਸਮਾਜ ਸਰਕਾਰੀ ਸਕੂਲਾਂ ਦੇ ਰਾਹੀਂ ਤਿਆਰ ਹੋ ਰਿਹਾ ਹੈ ਅਤੇ ਇਕ ਅਮੀਰ ਸਮਾਜ ਪ੍ਰਾਈਵੇਟ ਸਕੂਲਾਂ ਦੇ ਰਾਹੀਂ ਤਿਆਰ ਹੋ ਰਿਹਾ ਹੈ।

ਸਪੀਕਰ ਸਾਹਿਬ, ਸਾਰੇ ਪ੍ਰਾਈਵੇਟ ਸਕੂਲਾਂ ਵਿੱਚ ਇੰਗਲਿਸ਼ ਮੀਡੀਅਮ ਹੈ। ਜ਼ਿਆਦਾਤਾਰ ਦਿੱਲੀ ਅਤੇ ਬਾਹਰਲੇ ਸੂਬਿਆਂ ਦੇ ਨਿਯਮ ਉੱਥੇ ਲਾਗੂ ਹੁੰਦੇ ਹਨ। ਸਾਡੇ ਸਰਕਾਰੀ ਸਕੂਲਾਂ ਵਿੱਚ ਪੰਜਾਬੀ ਮੀਡੀਅਮ ਹੈ। ਮੈਂ ਵੀ ਚਾਹੁੰਦਾ ਹਾਂ ਕਿ ਪੰਜਾਬੀ ਤਰੱਕੀ ਕਰੇ ਕਿਉਂਕਿ ਪੰਜਾਬੀ ਸਾਡੀ ਮਾਂ ਬੋਲੀ ਹੈ। ਮੈਂ ਚਾਹੁੰਦਾ ਹਾਂ ਕਿ ਜਾਂ ਤਾਂ ਸਾਨੂੰ ਬਰਾਬਰ ਦੇ ਹੱਕ ਮਿਲਣ, ਬਰਾਬਰ ਦੀਆਂ ਔਪਰਚੁਨਟੀਜ਼ ਮਿਲਣ। ਜਿਹੜੇ ਸਰਕਾਰੀ ਸਕੂਲਾਂ ਦੇ ਬੱਚੇ ਹਨ, ਉਨ੍ਹਾਂ ਨੂੰ ਵੀ ਕੁਆਲਿਟੀ ਐਜੂਕੇਸ਼ਨ ਮਿਲੇ। ਸਰਕਾਰੀ ਸਕੂਲਾਂ ਦੇ ਬੱਚਿਆਂ ਨੂੰ ਪਹਿਲੀ ਤੋਂ ਪੰਜਾਬੀ ਵਿੱਚ ਕਿਤਾਬਾਂ ਫੜਾ ਦਿੰਦੇ ਹਨ। ਮੈਂ ਆਪਣੇ ਪਿੰਡ ਦੇ ਗੁਰਦੁਆਰੇ ਵਿੱਚ ਪੜ੍ਹਿਆ ਹਾਂ ਕਿਉਂਕਿ ਉਦੋਂ ਸਰਕਾਰੀ ਸਕੂਲ ਦੀ ਬਿਲਡਿੰਗ ਨਹੀਂ ਸੀ। ਘਰ ਤੋਂ ਬੋਰੀ ਲਿਜਾ ਕੇ ਉਸ ਤੇ ਬੈਠਦੇ ਸੀ। ਉਸ ਤੋਂ ਬਾਅਦ ਮੈਂ ਖਾਲਸਾ ਸਕੂਲ, ਖਰੜ ਵਿੱਚ ਆ ਗਿਆ। ਮੈਂ ਜਦੋਂ 10ਵੀਂ ਵਿੱਚ ਆ ਗਿਆ, ਮੇਰਾ ਬਾਪੂ ਕਹਿੰਦਾ ਕਿ ਮੈਂ ਤੈਨੂੰ ਇੰਜੀਨੀਅਰ ਬਣਾਉਣਾ ਹੈ, ਤੂੰ ਸਾਇੰਸ ਲੈ। ਸਪੀਕਰ ਸਾਹਿਬ, ਮੈਂ ਪੰਜਾਬੀ ਮੀਡੀਅਮ ਵਿੱਚ ਹੀ ਪੜ੍ਹਿਆ ਸੀ, 11ਵੀਂ ਦੀਆਂ ਸਾਇੰਸ ਦੀਆਂ ਕਿਤਾਬਾਂ ਪੰਜਾਬੀ ਵਿੱਚ ਨਹੀਂ ਸੀ, ਅੰਗਰੇਜ਼ੀ ਵਿੱਚ ਸੀ ਅਤੇ ਅੱਜ ਵੀ ਇਹੀ ਹਾਲ ਹੈ। ਮੇਰੇ ਨਾਲ ਇਹ ਬੀਤੀ ਹੋਈ ਹੈ। ਮੈਂ ਬੜੀ ਕੋਸ਼ਿਸ਼ ਕੀਤੀ, ਸਾਰਾ ਦਿਨ ਡਿਕਸ਼ਨਰੀ ਨਾਲ ਲੱਗਿਆ ਰਹਿਣਾ, ਅਲਟੀਮੇਟਲੀ ਮੈਂ ਫੇਲ੍ਹ ਹੋ ਗਿਆ। ਮੈਂ ਆਪਣੇ ਬਾਪੂ ਨੂੰ ਕਿਹਾ ਕਿ ਮੇਰੇ ਤੋਂ ਸਾਇੰਸ ਨਹੀਂ ਚਲਦੀ ਕਿਉਂਕਿ ਇੰਗਲਿਸ਼ ਮੇਰਾ ਬੇਸ ਨਹੀਂ ਹੈ। ਉਸ ਤੋਂ ਬਾਅਦ ਮੈਂ ਆਰਟਸ ਗਰੁੱਪ ਵਿੱਚ ਪੜ੍ਹਿਆ, ਬੀ.ਏ. ਕੀਤੀ, ਐਲ.ਐਲ.ਬੀ. ਕੀਤੀ ਅਤੇ ਫੇਰ ਐਲ.ਐਲ.ਐਮ. ਕਰ ਲਈ,

ਉਸ ਤੋਂ ਬਾਅਦ ਐਮ.ਬੀ.ਏ. ਕੀਤੀ। ਹੁਣ ਮੈਂ ਇੱਥੇ ਪੰਜਾਬ ਯੂਨੀਵਰਸਿਟੀ ਤੋਂ ਐਮ.ਏ. ਕਰ ਰਿਹਾ ਹਾਂ। ਆਪਣਾ ਆਪਣਾ ਸ਼ੌਂਕ ਹੁੰਦਾ ਹੈ, ਮੈਨੂੰ ਪੜ੍ਹਾਈ ਦਾ ਸ਼ੌਂਕ ਹੈ।

ਹਾਲਾਤ ਜਿਹੜੇ ਮੈਂ ਦੱਸਣਾ ਚਾਹੁੰਦਾ ਹਾਂ ਉਹ ਇਹ ਹਨ ਕਿ ਜਿਹੜੇ ਬੱਚੇ ਦਾ ਇੰਗਲਿਸ਼ ਵਿੱਚ ਬੇਸ ਨਾ ਬਣਿਆ, ਜਿਹੜੇ ਬੱਚੇ ਅੱਜ ਸਾਡੇ ਪ੍ਰਾਇਮਰੀ ਸਕੂਲਾਂ ਵਿੱਚ ਹਨ, ਮੰਤਰੀ ਜੀ ਨੂੰ ਵੈਸੇ ਪਹਿਲਾਂ ਇਹ ਦੱਸਣਾ ਚਾਹੀਦਾ ਸੀ ਕਿ ਸਾਡੇ ਪੰਜਾਬ ਦੇ ਪ੍ਰਾਇਮਰੀ ਸਰਕਾਰੀ ਸਕੂਲਾਂ ਦੇ ਹਾਲਾਤ ਕੀ ਹਨ? ਫੇਰ ਅਸੀਂ ਉਸ ਤੇ ਬਹਿਸ ਕਰਦੇ ਪਰ ਜੇਕਰ ਇਸ ਤਰ੍ਹਾਂ ਵੀ ਹੋ ਗਿਆ ਤਾਂ ਵੀ ਠੀਕ ਹੈ। ਜਿਹੜੇ ਸਾਡੇ ਪ੍ਰਾਇਮਰੀ ਸਕੂਲ ਹਨ, ਉਨ੍ਹਾਂ ਵਿੱਚੋਂ ਜ਼ਿਆਦਾਤਰ ਸਕੂਲ ਸਿੰਗਲ ਟੀਚਰ ਚੱਲ ਰਹੇ ਹਨ। ਮੰਤਰੀ ਜੀ ਮੇਰੇ ਤੋਂ ਬਾਅਦ ਇਸ ਗੱਲ ਦੀ ਪ੍ਰੋੜ੍ਹਤਾ ਕਰਨਗੇ। ਸਪੀਕਰ ਸਾਹਿਬ, ਜਿਹੜਾ ਸਿੰਗਲ ਟੀਚਰ ਸਕੂਲ ਹੁੰਦਾ ਹੈ, ਉਸ ਵਿੱਚ ਪੰਜ ਕਲਾਸਾਂ ਪੜ੍ਹਾਉਣੀਆਂ ਹੁੰਦੀਆਂ ਹਨ ਪਰ ਟੀਚਰ ਇਕ ਹੈ। ਜਦੋਂ ਮੈਂ ਪੜ੍ਹਦਾ ਸੀ, ਉਦੋਂ ਹਰ ਕਲਾਸ ਦਾ ਇਕ ਅਲੱਗ ਇੰਚਾਰਜ ਹੁੰਦਾ ਸੀ, ਇਸ ਹਿਸਾਬ ਨਾਲ ਘੱਟੋ ਘੱਟ ਪੰਜ ਟੀਚਰ ਤਾਂ ਸਕੂਲ ਵਿੱਚ ਚਾਹੀਦੇ ਹੀ ਹਨ। ਇਕ ਟੀਚਰ ਪੰਜ ਕਲਾਸਾਂ ਨੂੰ 3-4 ਘੰਟੇ ਵਿੱਚ ਕਿਸ ਤਰ੍ਹਾਂ ਪੜ੍ਹਾ ਸਕਦਾ ਹੈ? ਮੈਂ ਜਦੋਂ ਵੀ ਕਿਸੇ ਪਿੰਡ ਵਿੱਚ ਜਾਂਦਾ ਹਾਂ ਤਾਂ ਜ਼ਰੂਰ ਉਥੇ ਦੇ ਸਕੂਲ ਵਿੱਚ ਜਾਂਦਾ ਹਾਂ ਕਿਉਂਕਿ ਜਦੋਂ ਤੱਕ ਸਾਡੇ ਗਰੀਬ ਪਰਿਵਾਰਾਂ ਨੂੰ ਪੜ੍ਹਾਈ ਨਹੀਂ ਮਿਲੇਗੀ, ਸਾਨੂੰ ਕਿਸੇ ਰਾਜਨੀਤਿਕ ਪਾਰਟੀ ਨੇ, ਕਿਸੇ ਸਰਕਾਰ ਨੇ ਘਰ ਪੈਸੇ ਨਹੀਂ ਸੁੱਟ ਕੇ ਜਾਣੇ। ਸਾਡੇ ਗਰੀਬ ਲੋਕਾਂ ਨੂੰ ਪੜ੍ਹਾਈ ਕਰਕੇ ਹੀ ਉੱਪਰ ਉੱਠਣਾ ਪੈਣਾ ਹੈ।

ਹਾਲਾਤ ਕੀ ਹੋ ਰਹੇ ਹਨ, ਅੱਜ ਸਾਡੇ ਤੋਂ ਪੜ੍ਹਾਈ ਖੋਹੀ ਜਾ ਰਹੀ ਹੈ ਬਲਕਿ ਖੋਹੀ ਜਾ ਚੁੱਕੀ ਹੈ। ਅੱਜ ਮੈਂ ਇਸ ਸਦਨ ਵਿੱਚ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਕ ਟੀਚਰ ਪੰਜ ਕਲਾਸਾਂ ਨੂੰ ਕਿਸ ਤਰ੍ਹਾਂ ਪੜ੍ਹਾਏਗਾ? ਫੇਰ ਬੱਚੇ ਦਾ ਕਿਸ ਤਰ੍ਹਾਂ ਬੇਸ ਬਣੇਗਾ? ਜਦੋਂ ਮੈਂ ਛੇਵੀਂ ਵਾਲੇ ਸਕੂਲ ਵਿੱਚ ਜਾਂਦਾ ਹਾਂ ਤਾਂ ਮੈਂ ਉਨ੍ਹਾਂ ਨੂੰ ਪੁੱਛਦਾ ਹਾਂ ਕਿ ਤੁਹਾਡਾ ਰਿਜ਼ਲਟ ਕਿਉਂ ਮਾੜਾ ਹੈ? ਤੁਹਾਡੇ ਬੱਚਿਆਂ ਨੂੰ 'ੳ, ਅ' ਕਿਉਂ ਨਹੀਂ ਆਉਂਦਾ? ਮੈਂ ਆਪ ਉਨ੍ਹਾਂ ਬੱਚਿਆਂ ਤੋਂ ਸੁਣਿਆ। ਏ,ਬੀ,ਸੀ ਸੁਣੀ। ਛੇਵੀਂ ਕਲਾਸ ਦੇ ਬਹੁਤੇ ਬੱਚਿਆਂ ਨੂੰ 'ੳ, ਅ' ਅਤੇ ਏ,ਬੀ,ਸੀ ਨਹੀਂ ਆਉਂਦੀ। ਇਹ ਅੱਜ ਪੰਜਾਬ ਦੇ ਸਕੂਲਾਂ ਦੀ ਅਸਲੀਅਤ ਹੈ। ਮੈਂ ਕੋਈ ਪਾਰਟੀਬਾਜ਼ੀ ਜਾਂ ਲਾਗ-ਡਾਟ ਵਿੱਚ ਗੱਲਾਂ ਨਹੀਂ ਕਰ ਰਿਹਾ। ਸਰਕਾਰਾਂ ਕੋਈ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਵੀ ਰਹੀਆਂ ਹੋਣ, ਅੱਜ ਗਰੀਬ ਦੇ ਬੱਚੇ ਦਾ ਇੱਕ ਕਿਸਮ ਦਾ ਸ਼ੋਸ਼ਣ ਅਤੇ ਉਸ ਦੀ ਤਰੱਕੀ ਦੀ ਮੌਤ ਹੋ ਰਹੀ ਹੈ। ਉਸ ਨੂੰ ਉਹ ਮਾਹੌਲ ਨਹੀਂ ਦਿੱਤਾ ਜਾ ਰਿਹਾ ਕਿ ਉਹ ਦੂਸਰੇ ਬੱਚਿਆਂ ਨਾਲ ਕੰਪੀਟ ਕਰਕੇ ਅਫ਼ਸਰ ਬਣ ਸਕੇ। ਅੱਜ ਜ਼ਿਆਦਾਤਰ ਸਕੂਲਾਂ ਵਿੱਚ ਅਤੇ ਮੇਰੇ ਹਲਕੇ ਵਿੱਚ ਵੀ ਇਹੀ ਹਾਲ ਹੈ।

ਮੈਨੂੰ ਵੀ ਐਮ.ਐਲ.ਏ. ਬਣੇ ਨੂੰ 9 ਸਾਲ ਹੋ ਗਏ ਹਨ ਪਰ ਮੈਂ ਵੀ ਅੱਜ ਤੱਕ ਆਪਣੇ ਹਲਕੇ ਵਿੱਚ ਅਜਿਹਾ ਨਹੀਂ ਕਰਵਾ ਸਕਿਆ ਕਿ ਸਾਰੇ ਸਕੂਲਾਂ ਵਿੱਚ ਸਾਇੰਸ ਸਬਜੈਕਟ ਪੜ੍ਹਾਇਆ ਜਾ ਸਕੇ। ਮੇਰੇ ਹਲਕੇ ਵਿੱਚ +2 ਲੈਵਲ ਭਾਵ ਸੀਨੀਅਰ ਸੈਕੰਡਰੀ ਤੱਕ 17 ਸਕੂਲ ਹਨ। ਇਨ੍ਹਾਂ 17 ਵਿਚੋਂ ਸਿਰਫ਼ ਤਿੰਨ ਸਕੂਲਾਂ ਵਿੱਚ ਹੀ ਸਾਇੰਸ ਦਾ ਵਿਸ਼ਾ ਪੜ੍ਹਾਇਆ ਜਾਂਦਾ ਹੈ। ਸਪੀਕਰ ਸਾਹਿਬ, ਤੁਸੀਂ ਦੱਸੋ, ਜੇ ਸਾਡੇ ਬੱਚੇ ਸਾਇੰਸ ਹੀ ਨਹੀਂ ਪੜ੍ਹਨਗੇ ਜਾਂ ਬੱਚਿਆਂ ਨੂੰ ਸਾਇੰਸ ਦਾ ਵਿਸ਼ਾ ਪੜ੍ਹਨ ਦਾ ਮਾਹੌਲ ਹੀ ਨਹੀਂ ਮਿਲੇਗਾ ਅਤੇ ਜੇ ਸਾਨੂੰ ਸਾਇੰਸ ਦੀਆਂ ਕਿਤਾਬਾਂ ਪੰਜਾਬੀ ਭਾਸ਼ਾ ਵਿੱਚ ਹੀ ਨਹੀਂ ਮਿਲਣਗੀਆਂ ਤਾਂ ਬੱਚੇ ਅੱਗੇ ਕਿਵੇਂ ਤਰੱਕੀ ਕਰ ਸਕਣਗੇ? ਇਸ ਲਈ ਮੇਰੀ ਬੇਨਤੀ ਹੈ ਕਿ ਇਨ੍ਹਾਂ ਬੱਚਿਆਂ ਨੂੰ ਵੀ ਬਰਾਬਰ ਦਾ ਮਾਹੌਲ ਦਿਉ। ਸਕੂਲਾਂ ਵਿੱਚ ਅੰਗਰੇਜ਼ੀ ਵਿਸ਼ਾ ਪੜ੍ਹਾਉਣਾ ਕੀ ਕੋਈ ਮਾੜੀ ਗੱਲ ਹੈ? ਪੰਜਾਬੀ ਵਿੱਚ ਵੀ ਕਿਤਾਬਾਂ ਤਿਆਰ ਕਰੋ, ਪੰਜਾਬੀ ਭਾਸ਼ਾ ਵੀ ਪੜ੍ਹਾਉ। ਪਹਿਲੀ ਕਲਾਸ ਤੋਂ ਪੰਜਾਬੀ ਭਾਸ਼ਾ ਦਾ ਵਿਸ਼ਾ ਵੀ ਲੱਗੇ ਪਰ ਜਿਹੜਾ ਬੱਚਾ ਬਾਹਰਲੇ ਦੇਸ਼ ਵਿੱਚ ਜਾਣਾ ਚਾਹੁੰਦਾ ਹੈ, ਜੇ ਉਸ ਨੂੰ ਸਿਰਫ਼ ਪੰਜਾਬੀ ਵਿੱਚ ਹੀ ਤਿਆਰ ਕਰ ਦਿੱਤਾ ਤਾਂ ਉਹ ਬਾਹਰ ਜਾ ਕੇ ਕੀ ਕਰੇਗਾ? ਉਸ ਨੂੰ ਉਥੇ ਜਾ ਕੇ ਪਤਾ ਹੀ ਨਹੀਂ ਲਗਦਾ, ਫੇਰ ਉਹ ਉਥੇ ਜਾ ਕੇ ਕੀ ਕੰਮ ਕਰਦਾ ਹੈ? ਸਾਡੇ ਜਿੰਨੇ ਵੀ ਬੱਚੇ ਬਾਹਰਲੇ ਦੇਸ਼ਾਂ ਵਿੱਚ ਜਾਂਦੇ ਹਨ, ਉਹ ਡਰਾਈਵਰ, ਕਲੀਨਰ ਜਾਂ ਹੋਰ ਅਜਿਹੇ ਛੋਟੇ-ਮੋਟੇ ਕੰਮ ਹੀ ਕਰਦੇ ਹਨ। ਸਾਡੇ ਪਿੰਡਾਂ ਦੇ ਸਕੂਲਾਂ ਵਿਚੋਂ ਪੜ੍ਹ ਕੇ ਕੋਈ ਵੀ ਬੱਚਾ ਡਾਕਟਰ ਜਾਂ ਪੀ.ਸੀ.ਐਸ. ਦੇ ਤੌਰ ਤੇ ਭਰਤੀ ਨਹੀਂ ਹੁੰਦਾ। ਉਸ ਦਿਨ ਮੰਤਰੀ ਜੀ ਮੇਰੇ ਨਾਲ ਬਹਿਸ ਕਰ ਰਹੇ ਸੀ, ਮੈਂ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਦੋ ਤਿੰਨ ਦਿਨਾਂ ਦੇ ਵਿੱਚ ਮੈਨੂੰ ਡਾਟਾ ਲਿਆ ਦੇਣ ਕਿਉਂਕਿ ਮੈਂ ਅੱਜ ਆਪ ਵੀ ਕੋਸ਼ਿਸ਼ ਕੀਤੀ ਸੀ ਪਰ ਮੈਨੂੰ ਡਾਟਾ ਨਹੀਂ ਮਿਲਿਆ। ਮੈਨੂੰ ਅੱਜ ਤੱਕ ਜਿੰਨੇ ਵੀ ਇਨ੍ਹਾਂ ਪੋਸਟਾਂ ਤੇ ਲੱਗੇ ਹੋਏ ਮਿਲੇ ਹਨ, ਉਹ ਸਾਰੇ ਚੰਗੇ ਸਕੂਲਾਂ ਵਿੱਚ ਪੜ੍ਹੇ ਹੋਏ ਹਨ, ਉਹ ਸਾਡੇ ਪਿੰਡਾਂ ਦੇ ਸਰਕਾਰੀ ਪ੍ਰਾਇਮਰੀ ਸਕੂਲਾਂ ਅਤੇ ਸਰਕਾਰੀ ਸਕੂਲਾਂ ਵਿੱਚ ਪੜ੍ਹੇ ਹੋਏ ਨਹੀਂ ਹਨ। ਮੰਤਰੀ ਜੀ ਮੈਨੂੰ ਇਹ ਡਾਟਾ

ਲਿਆ ਦੇਣ ਕਿ ਟੋਟਲ ਕਿੰਨੇ ਪੀ.ਸੀ.ਐਸ. ਭਰਤੀ ਹੋਏ ਹਨ ਅਤੇ ਉਨ੍ਹਾਂ ਵਿਚੋਂ ਕਿੰਨੇ ਸਾਡੇ ਸਰਕਾਰੀ ਪ੍ਰਾਇਮਰੀ ਅਤੇ ਸਰਕਾਰੀ ਸਕੂਲਾਂ ਦੇ ਸਟੂਡੈਂਟ ਰਹੇ ਹਨ। ਇਹ ਵੀ ਦੱਸ ਦੇਣ ਕਿ ਕੀ ਅੱਜ ਤੱਕ ਸਰਕਾਰੀ ਪ੍ਰਾਇਮਰੀ ਸਕੂਲ ਅਤੇ ਦੂਜੇ ਸਰਕਾਰੀ ਸਕੂਲਾਂ ਵਿਚੋਂ ਪੜ੍ਹ ਕੇ ਕੋਈ ਪੀ.ਸੀ.ਐਸ. ਅਫ਼ਸਰ ਬਣਿਆ ਹੈ?

ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਡੇ ਸਟੂਡੈਂਟਸ ਲਈ ਜਿਹੜਾ ਪੋਸਟ ਮੈਟ੍ਰਿਕ ਸਕਾਲਰਸ਼ਿਪ ਆਉਂਦਾ ਹੈ, ਉਸ ਵਿੱਚ 18 ਕਰੋੜ ਰੁਪਏ ਦੇ ਘਪਲੇ ਦਾ ਰੌਲਾ ਪੈ ਰਿਹਾ ਹੈ ਅਤੇ 500 ਕਰੋੜ ਰੁਪਿਆ ਉਸ 18 ਕਰੋੜ ਰੁਪਏ ਦੇ ਘਪਲੇ ਕਰਕੇ ਰੁਕਿਆ ਹੋਇਆ ਹੈ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ (ਸਰਦਾਰ ਵਿਰਸਾ ਸਿੰਘ ਵਲਟੋਹਾ):**** **

**Mr Speaker :** Please silence. *(Interruptions)*

**ਸਰਦਾਰ ਚਰਨਜੀਤ ਸਿੰਘ ਚੰਨੀ :** ਉਮਰ ਵੀ ਦੇਖੋ? ਜੇ ਕੋਈ ਇੱਕ ਵੀ ਲੱਗ ਗਿਆ ਤਾਂ ਬਾਕੀ ਦੇ 20 ਲੱਖ ਬੱਚਿਆਂ ਬਾਰੇ ਕੀ ਕਹਿਣਾ ਚਾਹੁੰਦੇ ਹੋ, ਜਿਹੜੇ ਇਨ੍ਹਾਂ ਪੋਸਟਾਂ ਤੇ ਨਹੀਂ ਲੱਗ ਸਕਦੇ। ਜੇ ਕੋਈ ਮੇਰੇ ਨਾਲ ਇਸ ਗੱਲ ਤੇ ਸਹਿਮਤ ਨਹੀਂ ਹੈ ਤਾਂ ਆਪਣੀ ਅਮੀਰੀ ਨਾਲ ਉਨ੍ਹਾਂ ਬੱਚਿਆਂ ਦਾ ਮਜ਼ਾਕ ਨਾ ਉਡਾਓ।

**Mr Speaker :** Nothing should be recorded. ਜੋ ਮੇਰੀ ਇਜਾਜ਼ਤ ਤੋਂ ਬਿਨਾਂ ਬੋਲਿਆ ਜਾ ਰਿਹਾ ਹੈ। ਸਿਰਫ਼ ਚੰਨੀ ਸਾਹਿਬ ਦੀ ਸਪੀਚ ਰਿਕਾਰਡ ਕੀਤੀ ਜਾਵੇ।

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਅੱਜ ਪੋਸਟ ਮੈਟ੍ਰਿਕ ਵਜ਼ੀਫੇ ਬੱਚਿਆਂ ਤੱਕ ਨਹੀਂ ਪਹੁੰਚਦੇ। ਜਿਸ ਦੀ ਵਜ੍ਹਾ ਨਾਲ ਡਰਾਪ ਆਊਟ ਰੇਟ ਵੱਧ ਰਿਹਾ ਹੈ। ਸਾਡਾ ਬੱਚਾ ਸਕੂਲ/ਕਾਲਜ ਵਿੱਚ ਜਦੋਂ ਜਾਂਦਾ ਹੈ ਤਾਂ ਉਸ ਨੂੰ ਕਹਿੰਦੇ ਹਨ ਕਿ ਪਹਿਲਾਂ ਫੀਸ ਲਿਆਉ। ਬੱਚਾ ਕਹਿੰਦਾ ਹੈ ਕਿ ਤੁਹਾਨੂੰ ਸਰਕਾਰ ਵੱਲੋਂ ਮਿਲ ਜਾਵੇਗੀ, ਫਿਰ ਉਹ ਕਹਿੰਦੇ ਹਨ ਕਿ ਬਾਅਦ ਵਿੱਚ ਜਦੋਂ ਫ਼ੀਸ ਰੀਇੰਬਰਸ ਹੋ ਜਾਵੇਗੀ ਤਾਂ ਤੈਨੂੰ ਦੇ ਦਿਆਂਗੇ। ਹੁਣ 18 ਕਰੋੜ ਰੁਪਏ ਦਾ ਘਪਲਾ ਹੈ। ਸਾਰਿਆਂ ਨੂੰ ਪਤਾ ਹੈ, ਮੈਂ ਹੁਣ ਉਸ ਰਾਜਨੀਤਕ ਮਸਲੇ ਵਿੱਚ

** Expunged as ordered by the Chair.

[ ਸਰਦਾਰ ਚਰਨਜੀਤ ਸਿੰਘ ਚੰਨੀ ]

ਨਹੀਂ ਜਾਣਾ ਚਾਹੁੰਦਾ। ਮੈਂ ਚਾਹੁੰਦਾ ਹਾਂ ਕਿ ਤੁਸੀਂ ਘਪਲੇ ਦੀ ਜਾਂਚ ਕਰਵਾਉ ਕਿ ਕਿਹੜੇ ਕਿਹੜੇ ਕਾਲਜ ਪੈਸਾ ਖਾ ਗਏ ਹਨ, ਇਹ ਵੇਖਿਆ ਜਾਵੇ। ਲੇਕਿਨ ਜਿਹੜਾ 500 ਕਰੋੜ ਰੁਪਿਆ ਉਸ ਘਪਲੇ ਕਰਕੇ ਰੁਕ ਗਿਆ ਹੈ, ਉਹ ਤਾਂ ਦੇ ਦਿਉ। ਉਹ ਬੱਚੇ ਅੱਗੇ ਕਿਵੇਂ ਪੜ੍ਹਾਈ ਜਾਰੀ ਰੱਖ ਸਕਣਗੇ?

ਸਪੀਕਰ ਸਾਹਿਬ, ਇਸ ਤੋਂ ਇਲਾਵਾ ਅੱਜ ਕਾਲਜਾਂ ਦੀ ਹਾਲਤ ਇਹ ਹੈ ਕਿ 40 ਵਿਚੋਂ 21 ਕਾਲਜਾਂ ਵਿੱਚ ਪ੍ਰਿੰਸੀਪਲ ਨਹੀਂ ਹਨ। ਇਸ ਬਾਰੇ ਆਪਣੇ ਜਵਾਬ ਵੇਲੇ ਮੰਤਰੀ ਜੀ ਦੱਸ ਦੇਣਗੇ। ਮੰਤਰੀ ਜੀ ਦਾ ਜ਼ਿਲ੍ਹਾ, ਜਿਹੜਾ ਕਿ ਮੇਰਾ ਵੀ ਜ਼ਿਲ੍ਹਾ ਹੈ, ਉਸ ਦੇ ਸਕੂਲਾਂ ਵਿੱਚ 25% ਟੀਚਰ ਨਹੀਂ ਹਨ ਅਤੇ 40% ਹੈੱਡ ਟੀਚਰ ਨਹੀਂ ਹਨ। ਮੇਰੇ ਕੋਲ ਇਹ ਸਾਰਾ ਡਾਟਾ ਹੈ। ਇਸ ਹਿਸਾਬ ਨਾਲ ਗਰੀਬ ਦਾ ਬੱਚਾ ਕਿਵੇਂ ਪੜ੍ਹੇਗਾ? ਫਿਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਸਾਨੂੰ ਪ੍ਰਾਈਵੇਟ ਸਕੂਲਾਂ ਵਾਲਾ ਸਿਲੇਬਸ ਅਤੇ ਮੀਡੀਅਮ ਮੁਹੱਈਆ ਕਰਵਾਉ। ਲੇਕਿਨ ਇਹ ਨਹੀਂ ਕਰਵਾਉਂਦੇ ਕਿਉਂਕਿ ਇੱਕ ਸੋਚੀ ਸਮਝੀ ਨੀਅਤ ਨਾਲ ਗਰੀਬ ਬੱਚੇ ਨੂੰ ਗਰੀਬ ਹੀ ਰੱਖਿਆ ਜਾ ਰਿਹਾ ਹੈ। ਸਪੀਕਰ ਸਾਹਿਬ, ਇੱਕ ਐਕਟ ਬਣਿਆ ਹੋਇਆ ਹੈ – The Right of Children to Free and Compulsory Education. ਇਸ ਦੇ ਵਿੱਚ ਇਹ ਲਿਖਿਆ ਹੋਇਆ ਹੈ ਕਿ ਜਿਹੜੇ ਪ੍ਰਾਈਵੇਟ ਸਕੂਲ ਹਨ, ਉਹ 25% ਬੱਚਿਆਂ ਨੂੰ ਫ਼ਰੀ ਪੜ੍ਹਾਉਣਗੇ ਜਿਹੜੇ ਕਿ ਗਰੀਬ ਬੱਚੇ ਹਨ, ਚਾਹੇ ਉਹ ਕਿਸੇ ਵੀ ਜ਼ਾਤ ਨਾਲ ਸਬੰਧਤ ਹੋਣ। ਮੈਨੂੰ ਮੰਤਰੀ ਜੀ ਦੱਸਣ ਅਤੇ ਪੂਰੇ ਪੰਜਾਬ ਵਿੱਚੋਂ ਕਿਸੇ ਵੀ ਇੱਕ ਪ੍ਰਾਈਵੇਟ ਸਕੂਲ ਦਾ ਨਾਮ ਲੈ ਦੇਣ, ਜਿਹੜਾ ਇਸ ਐਕਟ ਨੂੰ ਫਾਲੋ ਕਰ ਰਿਹਾ ਹੋਵੇ। ਫਿਰ ਗਰੀਬ ਬੱਚਾ ਕਿਸ ਤਰ੍ਹਾਂ ਪੜ੍ਹੇਗਾ ਜੀ?

ਗਰੀਬਾਂ ਦੇ ਨਾਲ ਅਨਿਆਂ ਕਿਉਂ ਹੋ ਰਿਹਾ ਹੈ? ਜਦੋਂ ਕੇਂਦਰ ਸਰਕਾਰ ਨੇ ਇੱਕ ਕਾਨੂੰਨ ਬਣਾ ਦਿੱਤਾ, ਤੁਸੀਂ ਉਸ ਕਾਨੂੰਨ ਨੂੰ ਪੰਜਾਬ ਸਟੇਟ ਵਿੱਚ ਲਾਗੂ ਕਿਉਂ ਨਹੀਂ ਕਰਵਾਉਂਦੇ? ਇਸ ਕਰਕੇ ਕਿਉਂਕਿ ਪ੍ਰਾਈਵੇਟ ਸਕੂਲਾਂ ਦੇ ਮਾਲਕ ਅਮੀਰ ਹਨ ਅਤੇ ਸਾਨੂੰ ਮਿਲ ਜੁਲ ਲੈਂਦੇ ਹਨ। ਸਰਕਾਰ ਨੇ ਕਿਹੜਾ ਕੁਝ ਕਰਨਾ ਹੈ, ਇਸ ਨੇ ਤਾਂ ਕੇਵਲ ਕਾਨੂੰਨ ਹੀ ਲਾਗੂ ਕਰਨਾ ਹੈ। ਸਪੀਕਰ ਸਾਹਿਬ, ਅਸੀਂ ਜਿੰਨੀਆਂ ਵੀ ਨਵੀਆਂ ਯੂਨੀਵਰਸਿਟੀਆਂ ਬਣਾ ਰਹੇ ਹਾਂ, ਚਾਹੇ ਕਿਸੇ ਵੀ ਸਰਕਾਰ ਨੇ ਬਣਾਈਆਂ ਹੋਣ, ਉਨ੍ਹਾਂ ਤੇ ਕੋਈ ਰੈਗੂਲੇਟਰੀ ਬਾਡੀ ਨਹੀਂ ਹੈ। ਕਾਲਜ ਵਾਲਿਆਂ ਨੂੰ 100 ਤਰ੍ਹਾਂ ਦੀਆਂ ਮਨਜ਼ੂਰੀਆਂ ਲੈਣੀਆਂ ਪੈਂਦੀਆਂ ਹਨ

ਪਰ ਯੂਨੀਵਰਸਿਟੀ ਵਾਲੇ ਆਪਣੇ ਤੌਰ ਤੇ ਜਿੰਨੀ ਮਰਜ਼ੀ ਫ਼ੀਸ ਲਈ ਜਾਣ। ਸਪੀਕਰ ਸਾਹਿਬ, ਬੋਦੇ ਬੋਦੇ ਕਾਲਜਾਂ ਦੀ 2-2 ਲੱਖ ਰੁਪਏ ਫ਼ੀਸ ਹੈ। ਆਮ ਬੱਚਾ ਇਨ੍ਹਾਂ ਯੂਨੀਵਰਸਿਟੀਆਂ ਵਿਚ ਨਹੀਂ ਪੜ੍ਹ ਸਕਦਾ ਕਿਉਂਕਿ ਸਰਕਾਰ ਉਨ੍ਹਾਂ ਦੀ ਫ਼ੀਸ ਨਿਰਧਾਰਤ ਨਹੀਂ ਕਰਦੀ। ਅਸੀਂ ਯੂਨੀਵਰਸਿਟੀਆਂ ਬਣਾਈ ਤਾਂ ਜਾਂਦੇ ਹਾਂ ਪਰ ਉਨ੍ਹਾਂ ਦਾ ਜਿਹੜਾ ਸਟੈਂਡਰਡ ਆਫ਼ ਐਜੂਕੇਸ਼ਨ ਹੈ, ਇਸ ਨੂੰ ਕੋਈ ਚੈੱਕ ਨਹੀਂ ਕਰਦਾ। ਇਸ ਤੋਂ ਇਲਾਵਾ ਗਰੀਬ ਸ਼ਡਿਊਲਡ ਕਾਸਟ ਬੱਚੇ ਨੂੰ ਹਰ ਜਗ੍ਹਾ ਰਿਜ਼ਰਵੇਸ਼ਨ ਮਿਲਦੀ ਹੈ ਪਰ ਇਨ੍ਹਾਂ ਪ੍ਰਾਈਵੇਟ ਯੂਨੀਵਰਸਿਟੀਆਂ ਵਿਚ ਰਿਜ਼ਰਵੇਸ਼ਨ ਦਾ ਕੋਈ ਸਿਸਟਮ ਨਹੀਂ ਹੈ। ਸੋ, ਅੱਜ ਇਨ੍ਹਾਂ ਹਾਲਾਤਾਂ ਵਿਚੋਂ, ਇਸ ਦਲਦਲ ਵਿਚੋਂ ਪੰਜਾਬ ਕਿਹੜੇ ਤਰੀਕੇ ਨਾਲ ਨਿਕਲੇਗਾ? ਅਸੀਂ ਇਸ ਸਾਲ ਡਾ. ਅੰਬੇਦਕਰ ਜੀ ਦਾ 125ਵਾਂ ਜਨਮ ਦਿਹਾੜਾ ਮਨਾ ਰਹੇ ਹਾਂ। ਉਨ੍ਹਾਂ ਨੇ ਸੰਦੇਸ਼ ਦਿੱਤਾ ਸੀ ਕਿ ਪੜ੍ਹੋ, ਜੁੜੋ ਅਤੇ ਸੰਘਰਸ਼ ਕਰੋ। ਜਦੋਂ ਤੁਸੀਂ ਸਾਨੂੰ ਪੜ੍ਹਨ ਦਾ ਮੌਕਾ ਹੀ ਨਹੀਂ ਦੇਣਾ ਤਾਂ ਅਸੀਂ ਕਿਸ ਤਰ੍ਹਾਂ ਜੁੜਾਂਗੇ ਅਤੇ ਸੰਘਰਸ਼ ਕਿਵੇਂ ਕਰਾਂਗੇ।

ਸਪੀਕਰ ਸਾਹਿਬ, ਮੈਨੂੰ ਐਮ.ਐਲ.ਏ ਬਣਿਆਂ 9 ਸਾਲ ਹੋ ਗਏ ਹਨ ਅਤੇ ਹਰ ਵਾਰੀ ਮੇਰਾ ਇਹ ਸਵਾਲ ਹੁੰਦਾ ਹੈ, ਇਸ ਵਾਰੀ ਵੀ ਲੱਗਿਆ ਹੈ ਕਿ ਸਰਕਾਰੀ ਸਕੂਲਾਂ ਦੇ ਹਾਲਾਤ ਕਦੋਂ ਸੁਧਰਨਗੇ ਅਤੇ ਟੀਚਰ ਕਦੋਂ ਭਰਤੀ ਹੋਣਗੇ? ਸਪੀਕਰ ਸਾਹਿਬ, ਜਿੰਨੇ ਵੀ ਪ੍ਰਾਇਮਰੀ ਸਕੂਲ ਹਨ, ਇਨ੍ਹਾਂ ਤੇ ਜਿੰਨਾ ਖ਼ਰਚਾ ਹੁੰਦਾ ਹੈ ਉਸ ਵਿਚੋਂ 99 ਫ਼ੀਸਦੀ ਸੈਲਰੀਆਂ ਦੇਣ ਤੇ ਲੱਗ ਜਾਂਦਾ ਹੈ ਅਤੇ ਜਿਹੜਾ 1 ਫ਼ੀਸਦੀ ਬਚਦਾ ਹੈ ਉਸ ਨਾਲ ਸਕੂਲ ਦੀ ਬਿਜਲੀ ਦਾ ਖ਼ਰਚਾ ਪੂਰਾ ਕਰਦੇ ਹਨ, ਉਹ ਵੀ ਪੂਰਾ ਨਹੀਂ ਪੈਂਦਾ। ਜੇਕਰ ਪੰਜਾਬ ਸਰਕਾਰ ਨੇ ਸਕੂਲਾਂ ਦੇ ਇਨਫ੍ਰਾਸਟ੍ਰੱਕਚਰ ਤੇ ਪੈਸਾ ਹੀ ਨਹੀਂ ਲਗਾਉਣਾ ਤਾਂ ਕਿਸ ਤਰ੍ਹਾਂ ਚੱਲੇਗਾ? ਕੇਂਦਰ ਸਰਕਾਰ ਤੋਂ ਸਰਵ ਸਿੱਖਿਆ ਅਭਿਆਨ ਤਹਿਤ ਜਿੰਨਾ ਵੀ ਪੈਸਾ ਆਉਂਦਾ ਹੈ, ਉਸ ਦੇ ਟਾਇਲਟ ਬਣ ਜਾਂਦੇ ਹਨ। ਮੇਰੇ ਕੋਲ ਰਿਕਾਰਡ ਹੈ ਕਿ ਕਿੰਨੇ ਸਕੂਲਾਂ ਵਿਚ ਟਾਇਲਟ ਨਹੀਂ ਹਨ। ਤੁਸੀਂ ਦੇਖੋ ਕਿ ਅੱਜ 50,000 ਬੱਚਾ ਸਕੂਲ ਨਹੀਂ ਜਾ ਰਿਹਾ। 21,000 ਬੱਚਿਆਂ ਵਾਸਤੇ ਸਕੂਲਾਂ ਵਿਚ ਫਰਨੀਚਰ ਨਹੀਂ ਹੈ। ਮੈਂ ਆਪਣੇ ਸਮੇਂ ਵਿਚ ਸਕੂਲ ਨੂੰ ਟਾਟ ਲੈ ਕੇ ਜਾਂਦਾ ਸੀ ਅਤੇ ਹੁਣ ਵੀ ਬੱਚੇ ਟਾਟ ਤੇ ਹੀ ਬੈਠਦੇ ਹਨ। 1718 ਸਕੂਲਾਂ ਵਿਚ ਅੱਜ ਟਾਇਲਟ ਨਹੀਂ ਹਨ। ਮੇਰੇ ਹਲਕੇ ਦੇ ਪਿੰਡ ਸੁਰਤਾਪੁਰ ਦੇ ਸਕੂਲ ਵਿਚ ਟਾਇਲਟ ਨਹੀਂ ਹੈ। ਮੈਨੂੰ ਇਕ ਬੱਚੇ ਨੇ ਚਿੱਠੀ ਲਿਖੀ ਕਿ ਸਾਡੇ ਸਕੂਲ ਵਿਚ ਟਾਇਲਟ ਨਹੀਂ ਹਨ ਅਤੇ ਸਾਨੂੰ ਬਹੁਤ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਮੁਸ਼ਕਿਲ ਹੁੰਦੀ ਹੈ। ਮੈਂ ਉਥੋਂ ਦੀ ਕਿਸੇ ਸੰਸਥਾ ਨੂੰ ਕਿਹਾ ਕਿ ਸਕੂਲ ਵਿੱਚ ਟਾਇਲਟ ਬਣਾ ਦਿਓ ਜਦਕਿ ਇਹ ਸਰਕਾਰ ਦੀਆਂ ਜ਼ਿੰਮੇਵਾਰੀਆਂ ਹੁੰਦੀਆਂ ਹਨ। ਇਸੇ ਤਰ੍ਹਾਂ 2528 ਸਕੂਲਾਂ ਵਿਚ ਕਲਾਸ ਰੂਮਜ਼ ਦੀ ਘਾਟ ਹੈ।

ਸਪੀਕਰ ਸਾਹਿਬ, ਹੁਣ ਚਿੰਤਾ ਦਾ ਇਕ ਹੋਰ ਵਿਸ਼ਾ ਇਹ ਹੈ ਕਿ ਹੌਲੀ ਹੌਲੀ ਇਹ ਸਕੂਲ ਬੰਦ ਹੋਣ ਦੇ ਕਿਨਾਰੇ ਤੇ ਹਨ। ਪਹਿਲਾਂ ਸਾਡੇ ਸਕੂਲ ਵਿਚ 1,000 ਬੱਚਾ ਹੁੰਦਾ ਸੀ। ਮੈਨੂੰ ਯਾਦ ਹੈ ਕਿਉਂਕਿ ਮੈਂ ਉਸ ਸਮੇਂ ਪ੍ਰਧਾਨਗੀ ਵਾਸਤੇ ਖੜ੍ਹਾ ਸੀ ਅਤੇ ਮੈਨੂੰ 475 ਵੋਟ ਪਈ ਸੀ, ਦੂਜੇ ਅਤੇ ਤੀਜੇ ਕੈਂਡੀਡੇਟ ਦੀਆਂ ਵੋਟਾਂ ਦਾ ਵੀ ਮੈਨੂੰ ਪਤਾ ਸੀ। ਸੋ, ਉਸ ਸਮੇਂ ਉਸ ਸਕੂਲ ਵਿਚ 1,000 ਵਿਦਿਆਰਥੀ ਸਨ ਪਰ ਅੱਜ ਉਸ ਸਕੂਲ ਵਿਚ ਸਿਰਫ਼ 218 ਵਿਦਿਆਰਥੀ ਹਨ। ਪੰਜਾਬ ਦੇ ਜਿਹੜੇ ਮਰਜ਼ੀ ਸਕੂਲ ਵਿਚ ਚਲੇ ਜਾਓ, ਹਰੇਕ ਕਲਾਸ ਵਿਚ 17-18 ਬੱਚੇ ਹਨ, ਕੋਈ ਕਲਾਸ ਹੀ ਅਜਿਹੀ ਹੋਵੇਗੀ ਜਿਸ ਵਿਚ 30-40 ਬੱਚੇ ਹੋਣਗੇ। ਮੈਂ ਪ੍ਰੈਕਟੀਕਲ ਗੱਲ ਕਰ ਰਿਹਾ ਹਾਂ। ਅਸੀਂ ਖਰੜ ਵਿਚ ਇਕ ਮਾਡਲ ਸਕੂਲ ਖੋਲ੍ਹਿਆ ਸੀ। ਉਸ ਸਮੇਂ ਸਰਦਾਰ ਬੀਰਦਵਿੰਦਰ ਸਿੰਘ ਜੀ ਐਮ.ਐਲ.ਏ. ਹੁੰਦੇ ਸਨ ਅਤੇ ਮੈਂ ਮਿਉਂਸਿਪਲ ਕਮੇਟੀ ਦਾ ਪ੍ਰਧਾਨ ਸੀ। ਮੈਂ ਐਮ.ਐਲ.ਏ. ਸਾਹਿਬ ਨੂੰ ਕਿਹਾ ਕਿ ਖਰੜ ਵਿਚ ਕੋਈ ਸਕੂਲ ਨਹੀਂ ਹੈ, ਅਸੀਂ ਜਗ੍ਹਾ ਅਤੇ ਬਿਲਡਿੰਗ ਦੇਵਾਂਗੇ, ਇਥੇ ਸਕੂਲ ਖੋਲ੍ਹ ਦਿਓ। ਸੋ, ਐਮ.ਐਲ.ਏ. ਸਾਹਿਬ, ਕੈਪਟਨ ਅਮਰਿੰਦਰ ਸਿੰਘ ਜੀ ਤੋਂ ਅਪਰੂਵਲ ਲੈ ਆਏ ਅਤੇ ਸਕੂਲ ਖੋਲ੍ਹ ਦਿੱਤਾ। ਮੈਂ ਉਨ੍ਹਾਂ ਨੂੰ ਕਿਹਾ ਸੀ ਕਿ ਮੈਂ ਇਥੇ ਪੰਜਾਬੀ ਮੀਡੀਅਮ ਦਾ ਸਕੂਲ ਨਹੀਂ ਖੋਲ੍ਹਣ ਦੇਣਾ, ਇਸੇ ਕਰਕੇ ਉਥੇ ਮਾਡਲ ਸਕੂਲ ਖੋਲ੍ਹਿਆ ਗਿਆ ਹੈ। ਹੁਣ ਵੀ ਮੈਨੂੰ ਹਰ ਸਾਲ 200-400 ਬੱਚਿਆਂ ਦੀ ਸਿਫਾਰਸ਼ ਆਉਂਦੀ ਹੈ ਕਿ ਸਾਨੂੰ ਉਥੇ ਅਡਮਿਸ਼ਨ ਦਿਵਾਓ। ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਕ ਵਾਰ ਸਕੂਲਾਂ ਵਿਚ ਇੰਗਲਿਸ਼ ਮੀਡੀਅਮ ਕਰਕੇ ਤਾਂ ਦੇਖੋ, ਇਹ ਸਕੂਲ ਜ਼ਰੂਰ ਕਾਮਯਾਬ ਹੋਣਗੇ। ਪੰਜਾਬੀ ਮੀਡੀਅਮ ਕਾਰਨ ਲੋਕ ਆਪਣੇ ਬੱਚਿਆਂ ਨੂੰ ਸਰਕਾਰੀ ਸਕੂਲਾਂ ਵਿਚ ਪੜ੍ਹਾਉਣਾ ਨਹੀਂ ਚਾਹੁੰਦੇ। ਸਾਡੇ ਕੋਲ ਸਰਕਾਰੀ ਸਕੂਲਾਂ ਵਿੱਚ ਸਭ ਤੋਂ ਵਧੀਆ ਟੀਚਰ ਹਨ ਜਦਕਿ ਪ੍ਰਾਈਵੇਟ ਸਕੂਲਾਂ ਵਿੱਚ 10ਵੀਂ ਪਾਸ ਨੂੰ ਟੀਚਰ ਰੱਖ ਲੈਂਦੇ ਹਨ।

ਸੋ, ਮੇਰੀ ਪੁਰਜ਼ੋਰ ਸਿਫਾਰਸ਼ ਹੈ ਕਿ ਤੁਸੀਂ ਸਰਕਾਰੀ ਸਕੂਲ ਦੇ ਬੱਚਿਆਂ ਨੂੰ equal opportunities ਦਿਓ। ਤੁਸੀਂ ਉਨ੍ਹਾਂ ਨੂੰ ਹਾਇਰ ਐਜੂਕੇਸ਼ਨ ਵਾਸਤੇ

ਭਾਵੇਂ ਪੰਜਾਬੀ ਵਿੱਚ ਕਿਤਾਬਾਂ ਦੇ ਦਿਓ, ਜੋ ਕਿ ਪਾਸੀਬਲ ਹੀ ਨਹੀਂ ਹੈ ਕਿਉਂਕਿ ਅੱਜ ਤੱਕ ਤਾਂ ਬਣੀਆਂ ਨਹੀਂ। ਮੈਂ ਤੁਹਾਨੂੰ ਪਹਿਲਾਂ ਵੀ ਬੇਨਤੀ ਕੀਤੀ ਸੀ ਕਿ ਪੰਜਾਬੀ ਲੈਂਗੁਏਜ਼ ਵਿੱਚ ਕਿਤਾਬਾਂ ਬਣਵਾ ਦਿਓ ਪਰ ਅੱਜ ਤੱਕ ਨਹੀਂ ਬਣਵਾਈਆਂ। ਫਿਰ ਤੁਸੀਂ ਸਾਨੂੰ ਵੀ ਇੰਗਲਿਸ਼ ਵਿੱਚ ਪੜ੍ਹਨ ਦਿਓ। ਇਸ ਤਰ੍ਹਾਂ ਪੰਜਾਬ ਤਰੱਕੀ ਕਰੇਗਾ। ਪੰਜਾਬੀ ਜ਼ਰੂਰ ਲਾਗੂ ਕਰੋ। ਪਹਿਲੀ ਕਲਾਸ ਤੋਂ ਪੰਜਾਬੀ ਪੜ੍ਹਾਓ। ਪੰਜਾਬੀ ਦੀਆਂ ਡਬਲ ਕਲਾਸਾਂ ਕਰ ਦਿਓ। ਪੰਜਾਬੀ ਮਾਂ ਬੋਲੀ ਹੋਣੀ ਚਾਹੀਦੀ ਹੈ, ਅਸੀਂ ਆਪਣੀ ਮਾਂ ਬੋਲੀ ਨੂੰ ਪਿਆਰ ਕਰਦੇ ਹਾਂ ਲੇਕਿਨ ਸਿਰਫ਼ ਗਰੀਬਾਂ ਵਾਸਤੇ ਲਾਗੂ ਨਾ ਕਰੋ। ਜਿਹੜੇ ਕਿਸਾਨ ਦਾ ਬੱਚਾ ਸਰਕਾਰੀ ਸਕੂਲ ਵਿੱਚ ਪੜ੍ਹੇਗਾ, ਉਹ ਅੰਗਰੇਜ਼ੀ ਮੀਡੀਅਮ ਤੋਂ ਮਹਰੂਮ ਰਹਿ ਜਾਵੇਗਾ। ਅਜਿਹਾ ਨਾ ਕਰੋ। ਇਸ ਕਰਕੇ ਮੈਂ ਅੱਜ ਫੇਰ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਪੰਜਾਬ ਵਿੱਚ ਹਰ ਕਿਸੇ ਨੂੰ ਬਰਾਬਰ ਦੇ ਹੱਕ ਦਿਓ। ਹਰ ਕਿਸੇ ਨੂੰ equal opportunities ਦਿਓ। ਸਰਕਾਰੀ ਸਕੂਲਾਂ ਅਤੇ ਕਾਲਜਾਂ ਵਿੱਚ ਵੀ quality of education ਦਿਓ। ਜਦੋਂ ਤੱਕ ਪੰਜਾਬ ਪੜ੍ਹੇਗਾ ਨਹੀਂ ਤਦ ਤੱਕ ਪੰਜਾਬ ਤਰੱਕੀ ਨਹੀਂ ਕਰ ਸਕਦਾ। ਬਹੁਤ ਬਹੁਤ ਧੰਨਵਾਦ ਜੀ।

**Mr Speaker :** Next, Justice Nirmal Singh ji. Absent. Next, Shri Pawan Kumar Tinu ji.

**ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ ਅਤੇ ਐਸ.ਸੀ., ਬੀ.ਸੀ. ਦੀ ਭਲਾਈ (ਸ਼੍ਰੀ ਪਵਨ ਕੁਮਾਰ ਟੀਨੂੰ) :** ਮਾਨਯੋਗ ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਬਹੁਤ ਹੀ ਅਹਿਮ ਮੁੱਦੇ ਤੇ ਬੋਲਣ ਦਾ ਮੌਕਾ ਦਿੱਤਾ ਹੈ। ਐਜੂਕੇਸ਼ਨ ਦਾ ਮੁੱਦਾ ਸੂਬੇ ਦੇ ਵਿਕਾਸ, ਦੇਸ਼ ਦੀ ਏਕਤਾ ਤੇ ਅਖੰਡਤਾ ਅਤੇ ਭਵਿੱਖ ਨਾਲ ਜੁੜਿਆ ਹੋਇਆ ਹੈ। ਮੈਂ ਡਾਕਟਰ ਦਲਜੀਤ ਸਿੰਘ ਚੀਮਾ, ਸਿੱਖਿਆ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਐਜੂਕੇਸ਼ਨ ਦੇ ਖੇਤਰ ਵਿੱਚ ਸੁਧਾਰਾਂ ਵਾਸਤੇ ਹਾਊਸ ਵਿੱਚ ਇਹ ਮਤਾ ਲਿਆਂਦਾ ਹੈ। ਮਾਨਯੋਗ ਸਪੀਕਰ ਸਾਹਿਬ, ਅੱਜ ਦੇ ਸਮੇਂ ਵਿੱਚ ਐਜੂਕੇਸ਼ਨ ਰੋਜ਼ੀ-ਰੋਟੀ ਤੋਂ ਵੀ ਜ਼ਿਆਦਾ ਜ਼ਰੂਰੀ ਹੈ ਬਲਕਿ ਰੋਟੀ-ਰੋਜ਼ੀ ਵੱਲ ਜਾਣ ਦਾ ਵੀ ਇੱਕ ਤਰੀਕਾ ਹੈ। ਮਾਨਯੋਗ ਸਪੀਕਰ ਸਾਹਿਬ, ਕੋਈ ਸਮਾਂ ਸੀ ਜਦੋਂ ਇਸ ਦੇਸ਼ ਦੇ ਸਿਰਫ਼ ਮੁੱਠੀ ਭਰ ਲੋਕਾਂ ਨੂੰ ਸਿੱਖਿਆ ਲੈਣ ਦਾ ਹੱਕ ਸੀ। ਖਾਸ ਕਰਕੇ ਔਰਤਾਂ, ਗਰੀਬਾਂ ਨੂੰ ਅਤੇ ਛੋਟੀਆਂ ਜਾਤਾਂ ਨੂੰ ਸਕੂਲ ਜਾਣ ਦਾ ਬਿਲਕੁਲ ਅਧਿਕਾਰ ਨਹੀਂ ਹੁੰਦਾ

ਸੀ। ਸਵਾਮੀ ਵਿਵੇਕਾਨੰਦ ਜੀ ਨੇ ਕਿਹਾ ਕਿ strength is life, weakness is death. ਐਜੂਕੇਸ਼ਨ ਸਾਨੂੰ ਜ਼ਿੰਦਗੀ ਦਿੰਦੀ ਹੈ ਅਤੇ ਅਨਪੜ੍ਹਤਾ ਮੌਤ ਦਿੰਦੀ ਹੈ।

ਮੈਂ ਸਮਝਦਾ ਹਾਂ ਕਿ ਅੱਜ ਦਾ ਜਿਹੜਾ ਇਹ ਟਾਪਿਕ ਹੈ ਉਹ ਬਹੁਤ ਹੀ ਇੰਪਾਰਟੈਂਟ ਹੈ। ਸਾਡੇ ਬਹੁਤ ਹੀ ਮਾਨਯੋਗ ਸੀ.ਐਲ.ਪੀ. ਲੀਡਰ ਨੇ ਇਸ ਤੇ ਵਿਚਾਰ ਰੱਖੇ ਹਨ, ਮੈਂ ਉਨ੍ਹਾਂ ਦਾ ਬਹੁਤ ਧੰਨਵਾਦ ਕਰਦਾ ਹਾਂ। ਮੈਂ ਉਨ੍ਹਾਂ ਦੀਆਂ ਕੁਝ ਚੀਜ਼ਾਂ ਨਾਲ ਸਹਿਮਤ ਹਾਂ ਜਿਵੇਂ ਕਿ ਅੰਗਰੇਜ਼ੀ ਦੀ ਗੱਲ ਉਨ੍ਹਾਂ ਨੇ ਕੀਤੀ ਹੈ, ਇਹ ਬਹੁਤ ਜ਼ਰੂਰੀ ਹੈ। ਅੰਗਰੇਜ਼ੀ ਅੱਜ ਦੁਨੀਆ ਦੀ ਭਾਸ਼ਾ ਹੈ। ਪਹਿਲਾਂ 6ਵੀਂ ਕਲਾਸ ਤੋਂ ਪੜ੍ਹਾਈ ਜਾਂਦੀ ਸੀ। ਉਦੋਂ ਤੱਕ ਬੱਚਾ ਵੱਡਾ ਹੋ ਜਾਂਦਾ ਸੀ ਤੇ ਉਸ ਉਮਰ ਵਿੱਚ ਏ.ਬੀ.ਸੀ. ਸਿਖਾਉਂਦੇ ਸੀ। ਲੇਕਿਨ ਅੱਜ ਪਹਿਲੀ ਕਲਾਸ ਤੋਂ ਏ.ਬੀ.ਸੀ. ਪੜ੍ਹਾਈ ਜਾਂਦੀ ਹੈ ਪਰ ਬੱਚੇ ਨੂੰ ਸਿਰਫ਼ ਏ.ਬੀ.ਸੀ. ਤੱਕ ਹੀ ਸੀਮਤ ਰੱਖਿਆ ਹੋਇਆ ਹੈ। ਸਾਨੂੰ ਅੱਗੇ ਵਧਣਾ ਪੈਣਾ ਹੈ। ਪ੍ਰਾਈਵੇਟ ਸਕੂਲਾਂ ਵਿੱਚ ਪ੍ਰੀ-ਨਰਸਰੀ ਅਤੇ ਨਰਸਰੀ ਜਾਂ ਪ੍ਰੈਪਰੇਟਰੀ ਸਕੂਲਾਂ ਵਿੱਚ ਤਿੰਨ ਤਿੰਨ ਸਾਲ ਦੇ ਬੱਚੇ ਹੀ ਅੱਜ ਇੰਨੀ ਅੰਗਰੇਜ਼ੀ ਜਾਣਦੇ ਹਨ, ਮੈਂ ਕਹਿ ਸਕਦਾ ਹਾਂ ਕਿ ਗੌਰਮਿੰਟ ਸਕੂਲਾਂ ਦੇ ਅੱਠਵੀਂ ਜਮਾਤ ਦੇ ਬੱਚੇ ਉਨੀ ਅੰਗਰੇਜ਼ੀ ਨਹੀਂ ਜਾਣਦੇ। ਇੰਨੀ ਉਨ੍ਹਾਂ ਦੀ ਤਿਆਰੀ ਕਰਵਾ ਦਿੱਤੀ ਜਾਂਦੀ ਹੈ।

ਮਾਨਯੋਗ ਸਪੀਕਰ ਸਾਹਿਬ, ਜਿਵੇਂ ਕਿ ਮੈਂ ਪਹਿਲਾਂ ਵੀ ਕਿਹਾ ਹੈ, ਐਜੂਕੇਸ਼ਨ ਜ਼ਿੰਦਗੀ ਦੇ ਮਤਲਬ, ਮਹੱਤਤਾ ਅਤੇ ਮਾਇਨੇ, ਫਰਜ਼ ਤੇ ਇਨਸਾਨੀ ਕਦਰਾਂ ਕੀਮਤਾਂ ਸਾਨੂੰ ਦੱਸਦੀ ਹੈ। ਵਹਿਮਾਂ ਭਰਮਾਂ, ਆਰਥਿਕ ਤੇ ਸਮਾਜਿਕ ਨਾਬਰਾਬਰਤਾ ਨੂੰ ਦੂਰ ਕਰਨ ਲਈ ਵੀ ਐਜੂਕੇਸ਼ਨ ਇੱਕ ਬਹੁਤ ਵਧੀਆ ਸਾਧਨ ਹੈ। ਨੈਲਸਨ ਮੰਡੇਲਾ ਜੀ ਨੇ ਕਿਹਾ ਸੀ – Education is the most powerful weapon, which you can use to change the world. ਜਯੋਤਿਬਾ ਫੂਲੇ ਜੀ ਮਹਾਰਾਸ਼ਟਰ ਦੇ ਬਹੁਤ ਵੱਡੇ ਫਿਲਾਸਫਰ ਹੋਏ ਹਨ, ਸਮਾਜ ਸੁਧਾਰਕ ਹੋਏ ਹਨ। ਇਹ ਪਹਿਲੇ ਇਨਸਾਨ ਸਨ, ਜਿਨ੍ਹਾਂ ਨੇ ਦੇਸ਼ ਵਿੱਚ ਔਰਤਾਂ ਵਾਸਤੇ ਸਕੂਲ ਖੋਲ੍ਹਿਆ। ਉਨ੍ਹਾਂ ਨੂੰ ਵਿਰੋਧ ਦਾ ਸਾਹਮਣਾ ਵੀ ਕਰਨਾ ਪਿਆ ਸੀ। ਬੜੀ ਦੇਰ ਐਜੀਟੇਸ਼ਨ, ਅੰਦੋਲਨ ਕਰਨ ਤੋਂ ਬਾਅਦ ਉਨ੍ਹਾਂ ਨੇ ਔਰਤਾਂ ਲਈ ਇੱਕ ਸਕੂਲ ਖੋਲ੍ਹਿਆ। ਉਨ੍ਹਾਂ ਨੇ ਕਿਹਾ ਸੀ ਕਿ ਵਿੱਦਿਆ ਬਿਨਾ ਬੁੱਧੀ ਗਈ ਅਤੇ ਬੁੱਧੀ ਬਿਨਾ ਵਿਕਾਸ ਗਿਆ। ਭਾਰਤ ਦੇ ਪੱਛੜੇ ਹੋਣ ਦਾ ਇਕ ਕਾਰਨ ਅਗਿਆਨਤਾ ਵੀ ਹੈ। ਜੇਕਰ ਅਸੀਂ ਅੱਜ ਪਿੱਛੇ ਹਾਂ ਤਾਂ ਇਸ ਦਾ ਕਾਰਨ

ਅਨਪੜ੍ਹਤਾ ਹੈ, ਅਗਿਆਨਤਾ ਹੈ। ਇਸੇ ਕਰਕੇ ਵਹਿਮਾਂ-ਭਰਮਾਂ ਦਾ ਕੰਮ ਚੱਲੀ ਜਾਂਦਾ ਹੈ।

ਮਾਨਯੋਗ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਅੱਜ ਪੰਜਾਬ ਅੰਦਰ ਐਜੂਕੇਸ਼ਨ ਦੀ ਜੋ ਹਾਲਤ ਹੈ, ਆਪਾਂ ਸਾਰੇ ਜਾਣਦੇ ਹਾਂ। ਇਸ ਵਾਸਤੇ ਬਹੁਤ ਕੁਝ ਕਰਨਾ ਬਾਕੀ ਹੈ। ਇਹ ਠੀਕ ਹੈ ਕਿ ਪਹਿਲਾਂ ਨਾਲੋਂ ਬਿਹਤਰ ਹੈ। ਚੰਨੀ ਸਾਹਿਬ ਨੇ ਵੀ ਗੱਲ ਕੀਤੀ ਸੀ ਕਿ ਉਦੋਂ ਅਸੀਂ ਗੁਰਦੁਆਰਿਆਂ ਵਿੱਚ ਪੜ੍ਹਦੇ ਸੀ, ਮੰਦਿਰਾਂ ਵਿੱਚ ਟਾਹਲੀਆਂ ਥੱਲੇ ਜਾਂ ਬਾਹਰ ਸੜਕਾਂ ਤੇ ਸਕੂਲ ਲੱਗਦੇ ਸਨ। ਉਸ ਸਥਿਤੀ ਵਿੱਚੋਂ ਤਾਂ ਨਿਕਲ ਆਏ ਹਾਂ। ਅੱਜ ਸਾਡੇ ਕੋਲ ਬਿਲਡਿੰਗਾਂ ਹਨ। ਸਕੂਲਾਂ ਵਿੱਚ ਲਾਇਬ੍ਰੇਰੀਆਂ ਬਣ ਗਈਆਂ ਹਨ, ਸਾਇੰਸ ਲੈਬਾਰਟਰੀਜ਼ ਬਣ ਗਈਆਂ ਹਨ। ਮੈਂ ਆਪਣੇ ਜ਼ਿਲ੍ਹੇ ਦੀ ਗੱਲ ਕਰਦਾ ਹਾਂ। ਸਾਡੇ ਜ਼ਿਲ੍ਹੇ ਜਲੰਧਰ ਵਿੱਚ ਕੋਈ ਐਸਾ ਸਕੂਲ ਨਹੀਂ ਜਿੱਥੇ ਟਾਇਲਟ ਨਾ ਹੋਵੇ ਅਤੇ ਪੀਣ ਵਾਲੇ ਪਾਣੀ ਦਾ ਪ੍ਰਬੰਧ ਨਾ ਹੋਵੇ। ਮੈਂ ਆਪ ਜਾ ਕੇ ਵੀ ਦੇਖਦਾ ਹਾਂ। ਮੇਰੀ ਆਦਤ ਹੈ, ਜਦੋਂ ਮੈਂ ਸਕੂਲ ਚੈੱਕ ਕਰਨ ਜਾਂਦਾ ਹਾਂ ਤਾਂ ਸਕੂਲ ਦੇ ਟਾਇਲਟ ਜ਼ਰੂਰ ਦੇਖਦਾ ਹਾਂ, ਪਾਣੀ ਦਾ ਪ੍ਰਬੰਧ ਵੀ ਦੇਖਦਾ ਹਾਂ ਅਤੇ ਬੱਚਿਆਂ ਨਾਲ ਗੱਲਾਂ ਵੀ ਕਰਦਾ ਹਾਂ। ਬੱਚਿਆਂ ਨੂੰ ਸਵਾਲ ਪੁੱਛਦਾ ਹਾਂ ਅਤੇ ਉਨ੍ਹਾਂ ਕੋਲੋਂ ਸਲਾਹ ਵੀ ਲੈਂਦਾ ਹਾਂ। ਮੈਂ ਸਵੇਰੇ-ਸਵੇਰੇ ਜਾ ਕੇ ਕਈ ਸਕੂਲ ਚੈੱਕ ਕੀਤੇ ਹਨ ਅਤੇ ਮੈਨੂੰ ਇਸ ਗੱਲ ਦੀ ਖੁਸ਼ੀ ਹੈ, ਮੈਂ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ, ਸਾਰੇ ਸਕੂਲਾਂ ਵਿੱਚ ਟੀਚਰ ਟਾਈਮ ਸਿਰ ਆਉਂਦੇ ਹਨ। ਇਹ ਸਾਡੇ ਵਾਸਤੇ ਇੱਕ ਚੰਗਾ ਸ਼ਗਨ ਹੈ। (ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਮੈਂ ਇਨ੍ਹਾਂ ਨੂੰ ਆਪ ਵੀ ਮਿਲ ਕੇ ਕੰਪਲੀਮੈਂਟ ਦਿੱਤਾ ਸੀ।

ਸਪੀਕਰ ਸਾਹਿਬ, ਹਾਲੇ ਵੀ ਸਕੂਲਾਂ ਵਿੱਚ ਟੀਚਰਾਂ ਦੀ ਕਮੀ ਬਹੁਤ ਹੈ। ਮੈਂ ਮਹਿਕਮੇ ਤੋਂ ਡਿਟੇਲ ਮੰਗਵਾਈ ਹੈ। ਪੰਜਾਬ ਵਿੱਚ ਸਕੂਲਾਂ ਦੀ ਗਿਣਤੀ 19,305 ਹੈ ਅਤੇ ਸਕੂਲਾਂ ਵਿੱਚ ਪੜ੍ਹਦੇ ਬੱਚਿਆਂ ਦੀ ਗਿਣਤੀ 24,75,620 ਹੈ। ਟੀਚਿੰਗ ਸਟਾਫ਼ ਦੀ ਗਿਣਤੀ 1,07,201 ਹੈ। ਅੱਜ ਵੀ 20,000 ਤੋਂ ਵੱਧ ਪੋਸਟਾਂ ਖਾਲੀ ਪਈਆਂ ਹਨ। ਇਹ ਠੀਕ ਹੈ ਕਿ 40,000 ਤੋਂ ਵੱਧ ਟੀਚਰ ਸਰਕਾਰ ਦੀ ਪਿਛਲੀ ਟਰਮ ਵਿੱਚ ਭਰਤੀ ਹੋਏ ਹਨ, ਜਿਸ ਨਾਲ ਕਾਫੀ ਫਰਕ ਪੈ ਗਿਆ ਹੈ। ਪਹਿਲਾਂ ਲੋਕ ਘੱਟ ਬੋਲਦੇ ਸਨ, ਜ਼ਿਆਦਾ ਜਾਗ੍ਰਿਤੀ ਨਹੀਂ ਸੀ ਲੇਕਿਨ ਅੱਜ ਲੋਕ ਪੁੱਛਦੇ ਹਨ। ਚਾਹੇ ਇੱਕ ਪਰਿਵਾਰ ਦੀ ਹਿੰਮਤ ਨਹੀਂ ਕਿ ਉਹ ਪ੍ਰਾਈਵੇਟ ਸਕੂਲ ਵਿੱਚ ਆਪਣਾ ਬੱਚਾ ਭੇਜ ਸਕਣ ਲੇਕਿਨ ਉਹ ਪੁੱਛਦਾ ਜ਼ਰੂਰ

ਹੈ ਕਿ ਸਰਕਾਰੀ ਸਕੂਲਾਂ ਵਿੱਚ ਟੀਚਰ ਪੂਰੇ ਕਿਉਂ ਨਹੀਂ ਹਨ। ਉਨ੍ਹਾਂ ਅੰਦਰ ਹਿੰਮਤ ਆ ਗਈ ਹੈ। ਕਈ ਵਾਰੀ ਸਾਨੂੰ ਹਾਈ ਕੋਰਟ ਨੂੰ ਵੀ ਜਵਾਬ ਦੇਣਾ ਪੈਂਦਾ ਹੈ ਪਰ ਮੈਂ ਬੇਨਤੀ ਕਰਾਂਗਾ ਕਿ ਟੀਚਰ ਭਰਤੀ ਕਰਨ ਲਈ ਸਾਨੂੰ ਕੋਈ ਨਾ ਕੋਈ ਕਦਮ ਜ਼ਰੂਰ ਉਠਾਉਣੇ ਚਾਹੀਦੇ ਹਨ। ਮਾਨਯੋਗ ਸਪੀਕਰ ਸਾਹਿਬ, 20 ਬੱਚਿਆਂ ਪਿੱਛੇ ਇੱਕ ਟੀਚਰ ਦਾ ਫਾਰਮੂਲਾ ਹੋਣਾ ਚਾਹੀਦਾ ਹੈ। ਵੈਸੇ ਤਾਂ ਬੜੇ ਸੁਧਾਰ ਕੀਤੇ ਗਏ ਹਨ, ਰੇਸ਼ਨੇਲਾਈਜ਼ੇਸ਼ਨ ਕੀਤੀ ਹੈ ਲੇਕਿਨ ਅੱਜ ਵੀ ਸ਼ਹਿਰੀ ਸਕੂਲਾਂ ਵਿੱਚ ਟੀਚਰ ਪੂਰੇ ਵੀ ਹਨ ਅਤੇ ਵਾਧੂ ਵੀ ਹਨ। ਜਦਕਿ ਪਿੰਡਾਂ ਵਿੱਚ ਅਤੇ ਦੂਰ-ਦੁਰਾਡੇ ਇਲਾਕਿਆਂ ਵਿੱਚ ਕੋਈ ਟੀਚਰ ਜਾਣ ਨੂੰ ਤਿਆਰ ਨਹੀਂ ਹੈ। ਇਸ ਦੀ ਕੋਈ ਨਾ ਕੋਈ ਪੱਕੀ ਪਾਲਿਸੀ ਬਣਾਉਣੀ ਪੈਣੀ ਹੈ।

ਮਾਨਯੋਗ ਸਪੀਕਰ ਸਾਹਿਬ, ਵਿਦਿਆਰਥੀਆਂ ਨੂੰ ਉਸ ਦੀ ਉਮਰ ਦੇ ਹਿਸਾਬ ਨਾਲ ਦਾਖਲਾ ਦੇਣਾ ਬਿਲਕੁਲ ਗਲਤ ਹੈ। ਜੇਕਰ ਬੱਚਾ 6 ਸਾਲ ਦਾ ਹੈ ਤਾਂ ਪਹਿਲੀ ਵਿੱਚ ਦਾਖਲ ਕਰੋ, ਦੂਜੀ ਵਿੱਚ ਦਾਖਲ ਕਰੋ, ਇਹ ਉਮਰ ਦੇ ਹਿਸਾਬ ਨਾਲ ਨਹੀਂ ਹੋਣਾ ਚਾਹੀਦਾ, ਇਹ ਉਸ ਦੇ ਸਟੈਂਡਰਡ ਦੇ ਹਿਸਾਬ ਨਾਲ ਹੋਣਾ ਚਾਹੀਦਾ ਹੈ। ਉਸ ਦੀ ਜਾਣਕਾਰੀ ਦੇ ਹਿਸਾਬ ਨਾਲ ਉਸ ਨੂੰ ਕਲਾਸ ਵਿੱਚ ਦਾਖਲਾ ਮਿਲਣਾ ਚਾਹੀਦਾ ਹੈ। ਹੁਣ ਕੇਂਦਰ ਸਰਕਾਰ ਨੇ ਇਹ ਕਾਨੂੰਨ ਵੀ ਬਣਾਇਆ ਹੈ ਤਾਂ ਕਿ ਸਕੂਲ ਵਿੱਚੋਂ ਕਿਸੇ ਵਿਦਿਆਰਥੀ ਦਾ ਨਾਂ ਨਹੀਂ ਕੱਟਿਆ ਜਾ ਸਕਦਾ। ਪਹਿਲਾਂ ਸਕੂਲ ਵਿਚੋਂ ਨਾਂ ਕੱਟਣ ਦਾ ਡਰ ਬੱਚਿਆਂ ਦੇ ਦਿਮਾਗ ਤੇ ਬਹੁਤ ਹੁੰਦਾ ਸੀ ਬਲਕਿ ਉਸ ਦੇ ਮਾਂ-ਬਾਪ ਲਈ ਵੀ ਬੜੀ ਬੇਇੱਜ਼ਤੀ ਵਾਲੀ ਗੱਲ ਹੁੰਦੀ ਸੀ ਪਰ ਅੱਜ ਅਜਿਹਾ ਨਹੀਂ ਹੈ। ਬੱਚਾ ਸਕੂਲ ਵਿੱਚ ਆਵੇ ਜਾਂ ਨਾ ਆਵੇ, ਉਸ ਦਾ ਨਾਂ ਨਹੀਂ ਕੱਟਿਆ ਜਾ ਸਕਦਾ। ਦੂਜੀ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਪਹਿਲਾਂ ਇਹ ਹੁੰਦਾ ਸੀ, ਚਾਹੇ ਪ੍ਰਾਇਮਰੀ, ਮਿਡਲ ਜਾਂ ਹਾਇਰ ਸੈਕੰਡਰੀ ਸਕੂਲ ਹੋਵੇ, ਚਾਹੇ ਕਾਲਜ ਹੋਵੇ, ਹਾਜ਼ਰੀਆਂ ਪੂਰੀਆਂ ਕਰਨੀਆਂ ਪੈਂਦੀਆਂ ਸੀ ਨਹੀਂ ਤਾਂ ਰੋਲ ਨੰਬਰ ਡਿਟੇਨ ਕਰ ਦਿੰਦੇ ਸੀ, ਉਹ ਬੱਚੇ ਨੂੰ ਨਹੀਂ ਮਿਲਦਾ ਸੀ। ਅੱਜ ਚਾਹੇ ਸਕੂਲਾਂ ਵਿੱਚ ਤੁਹਾਡੀ 0% ਹਾਜ਼ਰੀ ਹੈ ਭਾਵ ਤੁਹਾਡੀ ਬਿਲਕੁਲ ਗੈਰ-ਹਾਜ਼ਰੀ ਹੈ ਜਾਂ ਤੁਸੀਂ ਸਿਰਫ਼ 2% ਸਕੂਲ ਗਏ ਹੋ, ਉਸ ਦੇ ਬਾਵਜੂਦ ਵੀ ਬੱਚੇ ਨੂੰ ਪ੍ਰੀਖਿਆ ਵਿੱਚ ਬੈਠਣ ਦਿੱਤਾ ਜਾਂਦਾ ਹੈ। ਖਾਸ ਕਰਕੇ ਪ੍ਰਾਈਵੇਟ ਸਕੂਲਾਂ ਵਿੱਚ ਤਾਂ ਪੈਸੇ ਲੈ ਕੇ ਪ੍ਰੀਖਿਆ ਵਿੱਚ ਬਿਠਾ ਦਿੱਤਾ ਜਾਂਦਾ ਹੈ।

ਸਪੀਕਰ ਸਾਹਿਬ, ਪੰਜਵੀਂ ਤੇ ਅੱਠਵੀਂ ਦੇ ਇਮਤਿਹਾਨ ਲੈਣੇ ਬੰਦ ਕਰ

ਦਿੱਤੇ ਗਏ ਸਨ। ਹੁਣ ਸਾਡੀ ਸਰਕਾਰ ਨੇ ਇਹ ਫੇਰ ਸ਼ੁਰੂ ਕਰ ਲਏ ਹਨ। ਇਸ ਵਾਸਤੇ ਮੈਂ ਵਧਾਈ ਦਿੰਦਾ ਹਾਂ ਕਿਉਂਕਿ ਪੇਪਰ ਹੋਣੇ ਵੀ ਬੜੇ ਜ਼ਰੂਰੀ ਹਨ। ਪਹਿਲਾਂ ਵੀ ਬੱਚਿਆਂ ਲਈ ਪਾਸ ਨੰਬਰ ਲੈਣੇ ਬਹੁਤ ਜ਼ਰੂਰੀ ਸੀ, ਇਸ ਵਾਸਤੇ ਬੱਚੇ ਟਿਊਸ਼ਨਾਂ ਵੀ ਰੱਖਦੇ ਸੀ। ਘਰ ਆ ਕੇ ਵੀ ਪੜ੍ਹਾਈ ਕਰਨ ਦਾ ਟਾਈਮ ਰੱਖਿਆ ਜਾਂਦਾ ਸੀ ਪਰ ਜਦੋਂ ਇਹ ਸਿਸਟਮ ਆ ਗਿਆ ਕਿ ਕਿਸੇ ਬੱਚੇ ਨੂੰ ਫੇਲ੍ਹ ਹੀ ਨਹੀਂ ਕਰਨਾ, ਇਸ ਨਾਲ ਬੱਚੇ ਤਾਂ ਲਾਪਰਵਾਹ ਹੋ ਹੀ ਗਏ, ਟੀਚਰ ਵੀ ਲਾਪਰਵਾਹ ਹੋ ਗਏ। ਮਾਂ-ਬਾਪ ਵੀ ਕਹਿਣ ਲੱਗ ਗਏ ਕਿ ਟਿਊਸ਼ਨ ਰਖਾਉਣ ਦੀ ਕੀ ਲੋੜ ਹੈ, ਬੱਚੇ ਨੂੰ ਦਬਕਾਉਣ ਦੀ ਕੀ ਲੋੜ ਹੈ, ਬੱਚੇ ਨੂੰ ਪੜ੍ਹਨ ਲਈ ਬੈਠਣ ਲਈ ਕਹਿਣ ਦੀ ਲੋੜ ਕੀ ਹੈ ਜਦ ਉਸ ਨੇ ਕਲਾਸ ਵਿਚੋਂ ਫੇਲ੍ਹ ਹੀ ਨਹੀਂ ਹੋਣਾ। ਇਹ ਸਾਰੀ ਅਗਿਆਨਤਾ ਹੈ।

ਸਪੀਕਰ ਸਾਹਿਬ, ਸਰਕਾਰ ਵੱਲੋਂ ਇੱਕ ਪ੍ਰਵੇਸ਼ ਪ੍ਰਾਜੈਕਟ ਸ਼ੁਰੂ ਕੀਤਾ ਗਿਆ ਹੈ। ਜਿਸ ਵਿੱਚ ਦੋ ਵਿਸ਼ਿਆਂ ਪੰਜਾਬੀ ਅਤੇ ਗਣਿਤ ਤੇ ਜ਼ਿਆਦਾ ਜ਼ੋਰ ਦਿੱਤਾ ਗਿਆ ਹੈ। ਇਹ ਜ਼ਰੂਰੀ ਵੀ ਹੈ ਕਿਉਂਕਿ ਜੇ ਗਣਿਤ ਜ਼ਰੂਰੀ ਹੈ ਤਾਂ ਪੰਜਾਬੀ ਵੀ ਜ਼ਰੂਰੀ ਹੈ। ਮੈਂ ਸਮਝਦਾ ਹਾਂ ਕਿ ਇਸ ਪ੍ਰਵੇਸ਼ ਪ੍ਰੀਖਿਆ ਵਿੱਚ ਅੰਗ੍ਰੇਜ਼ੀ ਵੀ ਸ਼ਾਮਿਲ ਕਰ ਲਈ ਜਾਵੇ ਕਿਉਂਕਿ ਅੰਗ੍ਰੇਜ਼ੀ ਇੱਕ ਤਾਕਤ ਹੈ। ਹੁਣੇ ਚੰਨੀ ਸਾਹਿਬ ਨੇ ਡਾਕਟਰ ਅੰਬੇਦਕਰ ਸਾਹਿਬ ਦਾ ਨਾਂ ਲਿਆ ਸੀ। ਡਾ. ਅੰਬੇਦਕਰ ਸਾਹਿਬ ਨੇ ਕਿਹਾ ਸੀ ਕਿ ਐਜੂਕੇਟ, ਐਜੀਟੇਟ ਐਂਡ ਆਰਗੇਨਾਈਜ਼, ਉਨ੍ਹਾਂ ਨੇ ਆਪਾਂ ਨੂੰ ਐਜੂਕੇਸ਼ਨ ਲੈਣ ਲਈ ਕਿਹਾ ਅਤੇ ਅੰਗ੍ਰੇਜ਼ੀ ਨੂੰ ਸ਼ੇਰਨੀ ਦਾ ਦੁੱਧ ਵੀ ਕਿਹਾ। ਅੰਗ੍ਰੇਜ਼ੀ ਇੱਕ ਪਾਵਰ ਹੈ ਪਰ ਸਾਡੇ ਸਰਕਾਰੀ ਸਕੂਲਾਂ ਦੇ ਬੱਚੇ ਅੰਗ੍ਰੇਜ਼ੀ ਨਹੀਂ ਜਾਣਦੇ। ਇਸੇ ਕਰਕੇ ਉਹ ਹਾਇਰ ਐਜੂਕੇਸ਼ਨ ਵਿੱਚ ਕਾਮਯਾਬ ਨਹੀਂ ਹੋ ਰਹੇ। ਯੂਨੀਵਰਸਿਟੀਆਂ ਵਿੱਚ ਪੜ੍ਹਨ ਵਾਸਤੇ ਬੱਚਿਆਂ ਦਾ ਕਾਨਫੀਡੈਂਸ ਲੈਵਲ ਹੀ ਨਹੀਂ ਹੁੰਦਾ।

ਸਪੀਕਰ ਸਾਹਿਬ, ਹੁਣੇ ਪੀ.ਸੀ.ਐਸ., ਆਈ.ਏ.ਐਸ. ਦੀ ਗੱਲ ਆਈ ਹੈ। ਇਹ ਕਿਸ ਤਰ੍ਹਾਂ ਬਣਨਗੇ? ਪੁਰਾਣੇ ਸਮਿਆਂ ਵਿੱਚ ਬਣ ਗਏ, ਜਸਟਿਸ ਸਾਹਿਬ ਬੈਠੇ ਹਨ, ਇਹ ਬਣ ਗਏ, ਸ਼੍ਰੀ ਸੋਮ ਪ੍ਰਕਾਸ਼ ਜੀ ਆਈ.ਏ.ਐਸ. ਬਣ ਗਏ ਪਰ ਇਹ ਗੱਲ ਵੀ ਠੀਕ ਹੈ ਕਿ ਅੱਜ ਦੇ ਜ਼ਮਾਨੇ ਵਿੱਚ ਸਰਕਾਰੀ ਸਕੂਲਾਂ ਵਿੱਚ ਪੜ੍ਹ ਕੇ ਆਈ.ਏ.ਐਸ. ਤੇ ਪੀ.ਸੀ.ਐਸ. ਬਣਨ ਵਾਲੇ ਬਹੁਤ ਘੱਟ ਹਨ। ਇੱਕ ਸਮਾਂ ਸੀ, ਹੁਸ਼ਿਆਰਪੁਰ ਜ਼ਿਲ੍ਹੇ ਦੇ ਸਰਕਾਰੀ ਸਕੂਲਾਂ ਵਿੱਚੋਂ ਪੜ੍ਹ

ਕੇ ਬਹੁਤ ਬੱਚੇ ਆਈ.ਏ.ਐਸ. ਬਣੇ ਲੇਕਿਨ ਹੁਣ ਮੈਂ ਅਜਿਹਾ ਨਹੀਂ ਸੁਣਿਆ ਬਲਕਿ ਸਰਕਾਰੀ ਸਕੂਲਾਂ ਵਿੱਚ ਤਾਂ ਬੱਚੇ ਹੀ ਬਹੁਤ ਘੱਟ ਬਚੇ ਹੋਣਗੇ। ਮੈਂ ਕੋਈ ਐਜੂਕੇਸ਼ਨ ਸਿਸਟਮ ਦੀ ਬੁਰਾਈ ਨਹੀਂ ਕਰ ਰਿਹਾ। ਸਾਡੀ ਸਰਕਾਰ ਨੇ ਬਹੁਤ ਕੋਸ਼ਿਸ਼ ਕੀਤੀ ਹੈ ਲੇਕਿਨ ਇਸ ਦੀ ਗੱਡੀ ਸ਼ੁਰੂ ਤੋਂ ਬੜੀ ਹੌਲੀ ਚੱਲੀ ਹੈ। ਹੁਣ ਪੀ.ਐਮ.ਟੀ., ਜੇ.ਈ.ਈ. ਦੇ ਇਮਤਿਹਾਨ ਦਾ ਹੀ ਸਰਵੇ ਕਰਵਾ ਕੇ ਦੇਖ ਲਓ ਕਿ ਸਰਕਾਰੀ ਸਕੂਲ ਦੇ ਕਿੰਨੇ ਬੱਚਿਆਂ ਨੇ ਪੀ.ਐਮ.ਟੀ. ਤੇ ਜੇ.ਈ.ਈ. ਦਾ ਇਮਤਿਹਾਨ ਪਾਸ ਕੀਤਾ ਹੈ। ਇਹ ਸਰਵੇ ਜ਼ਰੂਰ ਹੋਣਾ ਚਾਹੀਦਾ ਹੈ।

ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਪ੍ਰਵੇਸ਼ ਪ੍ਰੋਜੈਕਟ ਵਿੱਚ ਟੀਚਰਾਂ ਨੂੰ ਚੈੱਕ ਕਰਨ ਲਈ, ਕੋਈ ਸੈਮੀਨਾਰ ਕਰਵਾਉਣ ਲਈ, ਕੋਈ ਸੁਨੇਹਾ ਭੇਜਣ ਲਈ ਆਪਾਂ ਕਲੱਸਟਰ ਤੇ ਬਹੁਤ ਟੀਚਰ ਲਗਾ ਦਿੱਤੇ ਹਨ। ਮੈਂ ਸਮਝਦਾ ਹਾਂ ਕਿ ਇੱਕ ਤਾਂ ਉਹ ਟੀਚਰ ਸਕੂਲਾਂ ਵਿੱਚ ਜਾ ਕੇ ਪੜ੍ਹਾਉਂਦੇ ਨਹੀਂ ਤੇ ਦੂਜਾ ਉਹ ਬਾਕੀ ਟੀਚਰਾਂ ਤੇ ਰੋਹਬ ਜ਼ਿਆਦਾ ਰੱਖਦੇ ਹਨ। ਇਸ ਨਾਲ ਉਨ੍ਹਾਂ ਦੇ ਕਾਡਰ ਦੇ ਸੀਨੀਅਰ ਟੀਚਰਾਂ ਵਿੱਚ ਹੀਣ ਭਾਵਨਾ ਆਉਂਦੀ ਹੈ ਕਿ ਸਾਡੇ ਵਿੱਚੋਂ ਹੀ ਇੱਕ ਚੁੱਕ ਕੇ ਸਾਡਾ ਹੈੱਡ ਲਗਾ ਦਿੱਤਾ, ਜਿਹੜਾ ਸਾਡੀ ਹਾਜ਼ਰੀ ਚੈੱਕ ਕਰਦਾ ਹੈ, ਸਾਨੂੰ ਇੰਸਟ੍ਰਕਸ਼ਨਾਂ ਦਿੰਦਾ ਹੈ। ਸਕੂਲਾਂ ਅੰਦਰ ਟੀਚਰਜ਼ ਦੀ ਪਹਿਲਾਂ ਹੀ ਬੜੀ ਘਾਟ ਹੈ। ਇਸ ਲਈ ਇਸ ਵਾਸਤੇ ਕੋਈ ਹੋਰ ਪ੍ਰਬੰਧ ਕਿਸੇ ਹੋਰ ਜਗ੍ਹਾ ਦੇ ਟੀਚਰਜ਼ ਨੂੰ ਜਾਂ ਐਕਸਪਰਟ ਬੰਦਿਆਂ ਨੂੰ ਲਗਾਇਆ ਜਾਵੇ।

ਹੁਣ ਮੈਂ ਸਪੋਰਟਸ ਦੀ ਗੱਲ ਕਰਨਾ ਚਾਹੁੰਦਾ ਹਾਂ। ਜੇਕਰ ਸਾਡੀ ਪ੍ਰਾਇਮਰੀ ਐਜੂਕੇਸ਼ਨ ਸਟਰੌਂਗ ਹੋਵੇਗੀ, ਹੈਲਦੀ ਹੋਵੇਗੀ ਤਾਂ ਸਾਡੀ ਅਗਲੀ ਐਜੂਕੇਸ਼ਨ ਵੀ ਚੰਗੀ ਹੋਵੇਗੀ। ਸਪੋਰਟਸ ਵਾਸਤੇ ਵੀ ਕੋਈ ਇਸੇ ਤਰ੍ਹਾਂ ਦਾ ਸਿਸਟਮ ਬਣਾਉਣਾ ਚਾਹੀਦਾ ਹੈ ਤਾਂ ਇਸ ਨੂੰ ਅਸੀਂ ਪ੍ਰਾਇਮਰੀ ਲੈਵਲ ਤੇ ਇੰਟਰੋਡਿਊਸ ਕਰ ਸਕੀਏ। ਇਹ ਠੀਕ ਹੈ ਕਿ ਫੰਡਾਂ ਦੀ ਕਮੀ ਹੈ ਲੇਕਿਨ ਬਹੁਤ ਸਾਰੀਆਂ ਐਕਟਿਵਟੀਜ਼ ਐਸੀਆਂ ਹਨ, ਜਿਨ੍ਹਾਂ ਉਤੇ ਪੈਸੇ ਨਹੀਂ ਲਗਦੇ। ਜਿਵੇਂ ਪਹਿਲਾਂ ਖੋ-ਖੋ ਦੀ ਖੇਡ ਹੁੰਦੀ ਸੀ। ਉਸ ਵਾਸਤੇ ਦੋ ਪੋਲ ਗੱਡੇ ਜਾਂਦੇ ਸਨ ਅਤੇ ਬੱਚੇ ਖੋ-ਖੋ ਖੇਡਣ ਲੱਗ ਜਾਂਦੇ ਸਨ। ਉਸ ਦੇ ਨਾਲ ਦਿਮਾਗ ਵੀ ਚੁਸਤ ਹੁੰਦਾ ਸੀ ਅਤੇ ਸਰੀਰ ਦਾ ਵਿਕਾਸ ਵੀ ਹੁੰਦਾ ਸੀ। ਯੋਗਾ, ਜਿਮਨਾਸਟਿਕ, ਪੀ.ਟੀ. ਜਾਂ ਫਿਰ ਅੱਜ ਕਲ੍ਹ ਬੱਚੇ ਆਪਸ ਵਿਚ ਮਿਊਜ਼ੀਕਲ ਚੇਅਰ ਦੀ ਗੇਮ

ਖੇਡਦੇ ਹਨ। ਇਹੋ ਜਿਹੀਆਂ ਛੋਟੀਆਂ-ਛੋਟੀਆਂ ਬਹੁਤ ਸਾਰੀਆਂ ਐਕਟਿਵਟੀਜ਼ ਹਨ, ਜਿਨ੍ਹਾਂ ਉਤੇ ਕੋਈ ਪੈਸਾ ਨਹੀਂ ਲਗਦਾ। ਇਨ੍ਹਾਂ ਵਾਸਤੇ ਕੋਈ ਸਮਾਨ ਵੀ ਮੁਹੱਈਆ ਨਹੀਂ ਕਰਾਉਣਾ ਪੈਂਦਾ ਅਤੇ ਬੱਚੇ ਦੇ ਸਰੀਰ ਦਾ ਵਿਕਾਸ ਹੁੰਦਾ ਹੈ। ਸਾਨੂੰ ਪ੍ਰਾਇਮਰੀ ਲੈਵਲ ਤੇ ਇਕ ਜਾਂ ਦੋ ਪੀਰੀਅਡ ਇਸ ਤਰ੍ਹਾਂ ਦੀਆਂ ਐਕਟਿਵਟੀਜ਼ ਲਈ ਰਾਖਵੇਂ ਰੱਖਣੇ ਚਾਹੀਦੇ ਹਨ ਤਾਂ ਜੋ ਬੱਚੇ ਪੂਰੇ ਸ਼ੌਂਕ ਨਾਲ ਸਕੂਲ ਆਉਣ। ਉਹ ਸਮਝਣ ਕਿ ਮੈਂ ਸਕੂਲ ਵੀ ਜਾਣਾ ਹੈ ਅਤੇ ਉਥੇ ਜਾ ਕੇ ਖੇਡਣਾ ਵੀ ਹੈ। ਸਪੀਕਰ ਸਾਹਿਬ, ਖੇਡਾਂ ਵੀ ਇਕ ਕਿਸਮ ਦੀ ਐਜੂਕੇਸ਼ਨ ਹੀ ਹਨ। ਖੇਡਾਂ ਵਿਚੋਂ ਆਪਾਂ ਨੂੰ ਡਿਸਪਲਿਨ ਮਿਲਦਾ ਹੈ, ਚੰਗੀ ਸਿਹਤ ਮਿਲਦੀ ਹੈ, ਸਾਨੂੰ ਜੂਝਣ ਦਾ ਬਲ ਮਿਲਦਾ ਹੈ, ਸਾਨੂੰ ਹਾਰ ਨੂੰ ਬਰਦਾਸ਼ਤ ਕਰਨ ਦਾ ਬਲ ਮਿਲਦਾ ਹੈ, ਸਾਨੂੰ ਆਪਣੀ ਜਿੱਤ ਨੂੰ ਅੱਗੇ ਵਧਾਉਣ ਦਾ ਬਲ ਮਿਲਦਾ ਹੈ, ਤਾਕਤ ਮਿਲਦੀ ਹੈ। ਸੋ, ਜਿੱਥੇ ਆਪਾਂ ਐਜੂਕੇਸ਼ਨ ਨੂੰ ਸਟਰੌਂਗ ਕਰਨਾ ਚਾਹੁੰਦੇ ਹਾਂ ਉਥੇ ਖੇਡਾਂ ਨੂੰ ਵੀ ਪ੍ਰਾਇਮਰੀ ਲੈਵਲ ਤੋਂ ਸ਼ੁਰੂ ਕਰਨਾ ਚਾਹੀਦਾ ਹੈ।

ਅਗਲੀ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਸਕੂਲਾਂ ਵਿਚ ਟੀਚਰ-ਪੇਰੈਂਟਸ ਦੀਆਂ ਜਿਹੜੀਆਂ ਮੈਨੇਜਮੈਂਟ ਕਮੇਟੀਆਂ ਬਣੀਆਂ ਹੁੰਦੀਆਂ ਹਨ, ਉਨ੍ਹਾਂ ਵਿਚ ਮੈਂ ਵੇਖਿਆ ਹੈ ਕਿ ਬਹੁਤੇ ਲੋਕ ਇੰਟਰਸਟ ਨਹੀਂ ਲੈਂਦੇ ਸਿਰਫ਼ ਕੁਝ ਲੋਕ ਹੀ ਪੂਰਾ ਇੰਟਰਸਟ ਲੈਂਦੇ ਹਨ। ਸਪੀਕਰ ਸਾਹਿਬ, ਮੈਂ ਅੱਜ ਇਸ ਮੰਚ ਤੋਂ ਉਨ੍ਹਾਂ ਲੋਕਾਂ ਦਾ ਨਾਂ ਜ਼ਰੂਰ ਲਵਾਂਗਾ ਅਤੇ ਉਨ੍ਹਾਂ ਦੀ ਵੀ ਤਾਰੀਫ਼ ਕਰਾਂਗਾ, ਜਿਨ੍ਹਾਂ ਦੇ ਬੱਚੇ ਸਰਕਾਰੀ ਸਕੂਲਾਂ ਵਿਚ ਨਹੀਂ ਪੜ੍ਹਦੇ ਪਰ ਉਹ ਵਿਦੇਸ਼ਾਂ ਵਿਚੋਂ ਆ ਕੇ ਵੀ ਸਰਕਾਰੀ ਸਕੂਲਾਂ ਉਤੇ ਪੈਸਾ ਲਗਾਉਂਦੇ ਹਨ। ਉਹ ਆਪਣੀ ਕਮਾਈ ਵਿਚੋਂ ਕੁਝ ਨਾ ਕੁਝ ਸਰਕਾਰੀ ਸਕੂਲਾਂ ਵਿਚ ਬਣਾ ਕੇ ਦਿੰਦੇ ਹਨ। ਕਈ ਐਸੇ ਵੀ ਮਹਾਨ ਲੋਕ ਹਨ। ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜਿੰਨੀ ਦੇਰ ਤੱਕ ਸਕੂਲਾਂ ਵਿਚ ਟੀਚਰ-ਪੇਰੈਂਟਸ ਦੀਆਂ ਮੈਨੇਜਮੈਂਟ ਕਮੇਟੀਆਂ ਵਿਚ ਸੰਜੀਦਾ ਲੋਕ ਸ਼ਾਮਲ ਨਹੀਂ ਹੁੰਦੇ ਜਾਂ ਸਮਾਜ ਦੇ ਸਿਰਕੱਢ ਲੋਕ ਅੱਗੇ ਨਹੀਂ ਆਉਂਦੇ, ਉਤਨੀ ਦੇਰ ਤੱਕ ਇਹ ਕਮੇਟੀਆਂ ਕਾਰਗਰ ਸਿੱਧ ਨਹੀਂ ਹੋ ਸਕਦੀਆਂ।

**ਮਾਨਯੋਗ ਸਪੀਕਰ :** ਪਲੀਜ਼ ਕਨਕਲੂਡ ਕਰੋ ਜੀ।

**ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ ਅਤੇ ਐਸ.ਸੀ., ਬੀ.ਸੀ. ਦੀ ਭਲਾਈ :** ਸਪੀਕਰ ਸਾਹਿਬ, ਸਰਕਾਰੀ ਸਕੂਲਾਂ ਵਿਚ ਜਿੰਨੀ

ਦੇਰ ਤੱਕ ਵੱਡੇ ਲੋਕਾਂ ਭਾਵ ਐਮ.ਐਲ.ਏ., ਮੰਤਰੀ, ਪੀ.ਸੀ.ਐਸ. ਜਾਂ ਆਈ. ਏ.ਐਸ. ਅਫ਼ਸਰਾਂ ਦੇ ਬੱਚੇ ਨਹੀਂ ਪੜ੍ਹਨਗੇ, ਉਤਨੀ ਦੇਰ ਤੱਕ ਇਹ ਸਕੂਲ ਤਰੱਕੀ ਕਿਵੇਂ ਕਰ ਸਕਦੇ ਹਨ? ਉੱਤਰ ਪ੍ਰਦੇਸ਼ ਵਿਚ ਇਲਾਹਾਬਾਦ ਹਾਈ ਕੋਰਟ ਨੇ ਇਕ ਫੈਸਲਾ ਦਿੱਤਾ ਹੈ ਕਿ ਜੇਕਰ ਆਈ.ਏ.ਐਸ. ਅਫ਼ਸਰਾਂ ਦੇ ਬੱਚੇ ਸਰਕਾਰੀ ਸਕੂਲਾਂ ਵਿਚ ਪੜ੍ਹਣਗੇ ਤਾਂ ਆਪਣੇ ਆਪ ਉਹ ਸਕੂਲਾਂ ਦਾ ਚੰਗਾ ਪ੍ਰਬੰਧ ਕਰਨਗੇ। ਅਫ਼ਸਰਾਂ ਦੀ ਗੱਲ ਛੱਡੋ, ਜਿਹੜੇ ਸਰਕਾਰੀ ਸਕੂਲਾਂ ਦੇ ਟੀਚਰ ਹਨ, ਉਨ੍ਹਾਂ ਵਿਚੋਂ 70% ਦੇ ਬੱਚੇ ਵੀ ਸਰਕਾਰੀ ਸਕੂਲਾਂ ਵਿਚ ਨਹੀਂ ਪੜ੍ਹਦੇ। ਇਸ ਦਾ ਕਾਰਨ ਕੀ ਹੈ? ਇਸ ਉਤੇ ਪੂਰੀ ਡੂੰਘਿਆਈ ਨਾਲ ਖੋਜ ਕਰਨ ਦੀ ਅਤੇ ਜਾਣਕਾਰੀ ਲੈਣ ਦੀ ਜ਼ਰੂਰਤ ਹੈ ਤਾਂ ਜੋ ਇਹ ਲੱਭਿਆ ਜਾ ਸਕੇ ਕਿ ਸਰਕਾਰੀ ਸਕੂਲਾਂ ਵਿਚ ਵਿਦਿਆ ਦਾ ਸਟੈਂਡਰਡ ਕਿਵੇਂ ਉੱਚਾ ਕੀਤਾ ਜਾ ਸਕਦਾ ਹੈ। ਇਸ ਸਾਲ ਖਜ਼ਾਨਾ ਮੰਤਰੀ ਜੀ ਨੇ ਸਕੂਲਾਂ ਦਾ ਬਜਟ ਹੋਰ ਵਧਾ ਦਿੱਤਾ ਹੈ। ਮੈਂ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ ਕਿਉਂਕਿ ਪੈਸੇ ਤੋਂ ਬਿਨਾਂ ਵੀ ਐਜੂਕੇਸ਼ਨ ਨਹੀਂ ਚੱਲ ਸਕਦੀ।

ਸਪੀਕਰ ਸਾਹਿਬ, ਛੋਟੇ ਬੱਚਿਆਂ ਨੂੰ ਵਜ਼ੀਫਾ ਮਿਲਦਾ ਹੈ। ਪਿਛਲੇ 10 ਸਾਲ ਤੋਂ ਉਸ ਵਜ਼ੀਫੇ ਦੀ ਰਕਮ ਉਤਨੀ ਹੀ ਚੱਲ ਰਹੀ ਹੈ। ਪ੍ਰੀ-ਮੈਟ੍ਰਿਕ ਪੜ੍ਹਦੇ ਐਸ.ਸੀ. ਬੱਚੇ ਨੂੰ 150/- ਰੁਪਏ ਸਾਲਾਨਾ ਵਜ਼ੀਫਾ ਮਿਲਦਾ ਹੈ। ਪੋਸਟ-ਮੈਟ੍ਰਿਕ ਵਾਲੇ ਐਸ.ਸੀ. ਬੱਚੇ ਨੂੰ ਵਜ਼ੀਫੇ ਵਿਚ 230/- ਰੁਪਏ ਸਾਲਾਨਾ ਮਿਲਦੇ ਹਨ। ਇਸੇ ਤਰ੍ਹਾਂ ਬੀ.ਸੀ. ਬੱਚੇ ਨੂੰ 160/- ਰੁਪਏ ਸਾਲਾਨਾ ਮਿਲਦੇ ਹਨ। ਮਾਈਨਾਰਟੀ ਕਲਾਸ ਬੱਚੇ ਨੂੰ 200/- ਰੁਪਏ ਸਾਲਾਨਾ ਮਿਲਦੇ ਹਨ। ਰਕਮ ਪਿਛਲੇ 10 ਸਾਲਾਂ ਤੋਂ ਉਤਨੇ ਦੀ ਉਤਨੀ ਹੀ ਹੈ। ਇਸ ਦੇ ਨਾਲ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇਹ ਰਕਮ ਬਹੁਤ ਦੇਰ ਤੋਂ ਬੱਚਿਆਂ ਨੂੰ ਮਿਲੀ ਵੀ ਨਹੀਂ ਹੈ। ਇਸ ਰਕਮ ਨੂੰ ਵਧਾਉਣਾ ਚਾਹੀਦਾ ਹੈ ਅਤੇ ਬੱਚਿਆਂ ਨੂੰ ਸਮੇਂ ਸਿਰ ਵਜ਼ੀਫੇ ਦੀ ਰਕਮ ਵੀ ਮਿਲਣੀ ਚਾਹੀਦੀ ਹੈ। ਇਸ ਦਾ ਜ਼ਰੂਰ ਕੋਈ ਪੱਕਾ ਪ੍ਰਬੰਧ ਕਰਨਾ ਚਾਹੀਦਾ ਹੈ। ਜੋ ਸਰਕਾਰ ਨੇ ਪੰਜਵੀਂ ਅਤੇ ਅੱਠਵੀਂ ਦੀ ਪ੍ਰੀਖਿਆ ਮੁੜ ਕੇ ਸ਼ੁਰੂ ਕੀਤੀ ਹੈ, ਉਸ ਦੇ ਬੜੇ ਅੱਛੇ ਨਤੀਜੇ ਆਉਣਗੇ।

ਸਪੀਕਰ ਸਾਹਿਬ, ਸਰਕਾਰ ਵੱਲੋਂ 200 ਈਕੋ ਕਲੱਬ ਵੀ ਸਥਾਪਤ ਕੀਤੇ ਗਏ ਹਨ। ਇਹ ਕਲੱਬ ਵਿਦਿਆਰਥੀਆਂ ਨੂੰ ਪ੍ਰਦੂਸ਼ਣ ਰਹਿਤ ਵਾਤਾਵਰਣ ਅਤੇ ਉਸ ਨੂੰ ਸਾਫ਼ ਰੱਖਣ ਦੀ ਜਾਣਕਾਰੀ ਦਿੰਦਾ ਹੈ। ਪੰਜਾਬ ਸਰਕਾਰ ਵੱਲੋਂ ਜ਼ਿਲ੍ਹੇ

ਦੇ ਸਕੂਲਾਂ ਵਿਚ ਰੈਡ ਰਿਬਨ ਕਲੱਬ ਸ਼ੁਰੂ ਕੀਤੇ ਹਨ। ਇਥੇ ਬੱਚਿਆਂ ਨੂੰ ਬਿਮਾਰੀਆਂ ਅਤੇ ਖਾਸ ਕਰਕੇ ਏਡਜ਼ ਵਰਗੀਆਂ ਲਾਇਲਾਜ ਬਿਮਾਰੀਆਂ ਤੋਂ ਬਚਣ ਲਈ ਜਾਣਕਾਰੀ ਦਿੱਤੀ ਜਾਂਦੀ ਹੈ। ਇਸ ਤੋਂ ਇਲਾਵਾ ਵਿਦਿਆਰਥੀਆਂ ਵਿੱਚ ਖੇਡਾਂ ਪ੍ਰਤੀ ਰੁਚੀ ਪੈਦਾ ਕਰਨ ਲਈ ਬਹੁਤ ਸਾਰੇ ਮੁਕਾਬਲੇ ਕਰਵਾਏ ਜਾਂਦੇ ਹਨ। ਮਾਨਯੋਗ ਸਪੀਕਰ ਸਾਹਿਬ, ਹੁਣ ਮੈਂ ਇੱਥੇ ਇੱਕ ਗੱਲ ਹੋਰ ਕਹਿਣੀ ਚਾਹੁੰਦਾ ਹਾਂ ਉਹ ਇਹ ਕਿ ਟੀਚਰ ਦੀ ਬਹੁਤ ਵੱਡੀ ਜ਼ਿੰਮੇਵਾਰੀ ਹੁੰਦੀ ਹੈ ਕਿਉਂਕਿ ਉਹ ਸਮਾਜ ਦੇ ਨਿਰਮਾਣ ਦਾ ਕੰਮ ਕਰਦਾ ਹੈ। ਉਹ ਪੜ੍ਹਾਉਣਾ ਵੀ ਚਾਹੁੰਦੇ ਹਨ ਅਤੇ ਪੜ੍ਹਾ ਵੀ ਰਹੇ ਹਨ ਪਰ ਟੀਚਰਾਂ ਤੇ ਵਾਧੂ ਬੋਝ ਵੀ ਬਹੁਤ ਹੈ। ਮੈਂ ਉਸ ਵਾਧੂ ਬੋਝ ਦੀ ਗੱਲ ਵੀ ਜ਼ਰੂਰ ਕਰਨੀ ਚਾਹੁੰਦਾ ਹਾਂ। ਟੀਚਰਾਂ ਨੂੰ ਵੋਟਾਂ ਬਣਾਉਣ ਤੇ ਮਰਦਮਸ਼ੁਮਾਰੀ ਤੇ ਕੰਮ ਤੇ ਲਗਾਇਆ ਜਾਂਦਾ ਹੈ। ਇਸ ਦੇ ਨਾਲ ਹੀ ਉਨ੍ਹਾਂ ਨੂੰ ਇਲੈਕਸ਼ਨ ਡਿਊਟੀ ਤੇ ਵੀ ਲਗਾਇਆ ਜਾਦਾ ਹੈ। ਇੱਕ ਸਾਡਾ ਦੇਸ਼ ਇਸ ਤਰ੍ਹਾਂ ਦਾ ਹੈ ਜਿੱਥੇ ਹਰ ਸਾਲ ਕੋਈ ਨਾ ਕੋਈ ਇਲੈਕਸ਼ਨ ਆ ਹੀ ਜਾਂਦਾ ਹੈ ਅਤੇ ਉਹ ਡਿਊਟੀ ਵੀ ਟੀਚਰਾਂ ਨੂੰ ਦੇ ਦਿੱਤੀ ਜਾਂਦੀ ਹੈ।

**ਮਾਨਯੋਗ ਸਪੀਕਰ :** ਕਿਰਪਾ ਕਰਕੇ ਕਨਕਲੂਡ ਕਰੋ।

**ਮੁੱਖ ਸੰਸਦੀ ਸਕੱਤਰ, ਖੇਡਾਂ ਅਤੇ ਯੁਵਕ ਸੇਵਾਵਾਂ ਅਤੇ ਐਸ.ਸੀ., ਬੀ.ਸੀ. ਦੀ ਭਲਾਈ :** ਕੇਂਦਰੀ ਸਕੀਮਾਂ ਲਾਗੂ ਕਰਨ ਵਿੱਚ ਵੀ ਟੀਚਰਾਂ ਦੀਆਂ ਸੇਵਾਵਾਂ ਲਈਆਂ ਜਾਂਦੀਆਂ ਹਨ। ਮਿਡ ਡੇਅ ਮੀਲ ਵਿੱਚ ਵੀ ਟੀਚਰਾਂ ਦੀ ਡਿਊਟੀ ਹੈ। ਜੇ ਕਮਰੇ ਬਣਾਉਣ ਵਾਸਤੇ, ਕੰਸਟਰਕਸ਼ਨ ਜਾਂ ਸਿਵਲ ਦੇ ਕੰਮ ਲਈ ਕੋਈ ਗਰਾਂਟ ਆ ਗਈ, ਉਸ ਵਿੱਚ ਵੀ ਟੀਚਰਾਂ ਦੀ ਡਿਊਟੀ ਲਗਾਈ ਜਾਂਦੀ ਹੈ, ਜਿਸ ਨਾਲ ਸਕੂਲਾਂ ਵਿੱਚ ਪੜ੍ਹਾਈ ਦਾ ਕੰਮ ਪ੍ਰਭਾਵਿਤ ਹੁੰਦਾ ਹੈ।

**ਮਾਨਯੋਗ ਸਪੀਕਰ :** ਕਿਰਪਾ ਕਰਕੇ ਕਨਕਲੂਡ ਕਰੋ ।

**ਮੁੱਖ ਸੰਸਦੀ ਸਕੱਤਰ, ਖੇਡਾਂ ਅਤੇ ਯੁਵਕ ਸੇਵਾਵਾਂ ਅਤੇ ਐਸ.ਸੀ., ਬੀ.ਸੀ. ਦੀ ਭਲਾਈ :** ਮੈਂ ਕਨਕਲੂਡ ਹੀ ਕਰਨ ਲੱਗਾ ਹਾਂ। ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਸਿਲੇਬਸ ਵਿੱਚ ਕੋਈ ਸਬਜੈਕਟ ਜਾਂ ਕੋਈ ਇਕ ਲੈਸਨ ਇਸ ਤਰ੍ਹਾਂ ਦਾ ਤਿਆਰ ਕਰਨਾ ਚਾਹੀਦਾ ਹੈ ਤਾਂ ਕਿ ਅੱਜ ਬੱਚਿਆਂ ਦੇ ਮਨਾਂ ਅੰਦਰ ਬਾਹਰਲੇ ਮੁਲਕਾਂ ਵਿੱਚ ਜਾਣ ਦਾ ਜਿਹੜਾ ਬੇਵਜ੍ਹਾ ਰੁਝਾਨ ਪੈਦਾ ਹੋਇਆ ਹੈ, ਉਹ ਘਟੇ। ਬੱਚਾ ਹਾਲੇ ਪੰਜਵੀਂ ਕਲਾਸ ਵਿੱਚ ਪੜ੍ਹ ਰਿਹਾ ਹੁੰਦਾ ਹੈ ਪਰ ਉਸ ਦੇ ਅੰਦਰ ਪਹਿਲਾਂ ਹੀ ਇਹ ਵਿਚਾਰ ਘਰ ਕਰ ਜਾਂਦਾ ਹੈ ਕਿ ਮੈਂ ਇਟਲੀ ਜਾਣਾ

ਹੈ, ਮੈਂ ਯੂ.ਕੇ. ਜਾਣਾ ਹੈ। ਬਾਹਰ ਜਾਣ ਦੇ ਰੁਝਾਨ ਨੇ ਵੀ ਬੱਚਿਆਂ ਨੂੰ ਪੜ੍ਹਾਈ ਤੋਂ ਦੂਰ ਕਰ ਦਿੱਤਾ ਹੈ। ਸਪੀਕਰ ਸਾਹਿਬ, ਬੱਚੇ ਸੋਚਦੇ ਹਨ ਕਿ ਮੈਨੂੰ ਲਿਖਣਾ ਆ ਗਿਆ ਹੈ, ਜੋੜ ਕਰਨਾ ਆ ਗਿਆ ਹੈ, ਹੋਰ ਪੜ੍ਹਾਈ ਕਰਨ ਦੀ ਮੈਨੂੰ ਕੀ ਲੋੜ ਹੈ, ਮੈਂ ਤਾਂ ਹੁਣ ਬਾਹਰ ਚਲੇ ਜਾਣਾ ਹੈ। ਇਸ ਕਰਕੇ ਬਹੁਤ ਸਾਰੇ ਵਿਦਿਆਰਥੀ ਪੜ੍ਹਾਈ ਛੱਡ ਜਾਂਦੇ ਹਨ ਅਤੇ ਘਰਾਂ ਵਿੱਚ ਬੈਠੇ ਉਡੀਕਦੇ ਰਹਿੰਦੇ ਹਨ ਕਿ ਮੇਰਾ ਹੁਣ ਵੀਜ਼ਾ ਆਇਆ, ਮੇਰੇ ਹੁਣ ਕਾਗਜ਼ ਆਏ।

**ਮਾਨਯੋਗ ਸਪੀਕਰ :** ਕਿਰਪਾ ਕਰਕੇ ਕਨਕਲੂਡ ਕਰੋ।

**ਮੁੱਖ ਸੰਸਦੀ ਸਕੱਤਰ, ਖੇਡਾਂ ਅਤੇ ਯੁਵਕ ਸੇਵਾਵਾਂ ਅਤੇ ਐਸ.ਸੀ., ਬੀ.ਸੀ. ਦੀ ਭਲਾਈ :** ਮਾਨਯੋਗ ਸਪੀਕਰ ਸਾਹਿਬ, ਮੈਂ ਹੁਣ ਕਨਕਲੂਡ ਕਰਨ ਲੱਗਾ ਹਾਂ। ਮਾਨਯੋਗ ਸਪੀਕਰ ਸਾਹਿਬ, ਸਰਕਾਰ ਨੇ ਜਿਹੜਾ ਸਕੂਲਾਂ ਨੂੰ ਅੱਪਗਰੇਡ ਕਰਨ ਦਾ ਫੈਸਲਾ ਲਿਆ ਹੈ ਇਹ ਬਹੁਤ ਵਧੀਆ ਗੱਲ ਹੈ। ਪਿੰਡਾਂ ਵਿੱਚ ਇਸ ਦੀ ਬਹੁਤ ਲੋੜ ਹੈ। ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਵਿਦਿਆ ਦੇ ਮੁੱਦੇ ਉਤੇ ਰੈਜ਼ੋਲਿਊਸ਼ਨ ਲਿਆਂਦਾ ਹੈ। ਮੈਂ ਇਸ ਰੈਜ਼ੋਲਿਊਸ਼ਨ ਦੇ ਹੱਕ ਵਿੱਚ ਹਾਂ ਅਤੇ ਇਸ ਖੇਤਰ ਵਿੱਚ ਜਿਹੜੇ ਕੰਮ ਸਰਕਾਰ ਕਰ ਰਹੀ ਹੈ, ਮੈਂ ਉਸ ਬਾਰੇ ਇੱਥੇ ਗੱਲਾਂ ਵੀ ਕੀਤੀਆਂ ਹਨ, ਇਸ ਵਿੱਚ ਜਿਹੜੀਆਂ ਕਮੀਆਂ ਰਹਿ ਗਈਆਂ ਹਨ, ਇਹ ਕੋਈ ਹੁਣ ਦੀਆਂ ਨਹੀਂ ਹਨ, ਇਸ ਸਰਕਾਰ ਤੋਂ ਪਹਿਲਾਂ ਕਾਂਗਰਸ ਦੀ ਸਰਕਾਰ ਵੀ ਰਹੀ ਹੈ ਅਤੇ ਹੁਣ ਬਹੁਤ ਦੇਰ ਤੋਂ ਸਾਡੀ ਸਰਕਾਰ ਹੈ, ਟੀਚਰਾਂ ਦੀ ਬਹੁਤ ਕਮੀ ਰਹੀ ਹੈ ਲੇਕਿਨ ਹੁਣ ਇਹ ਕਮੀ ਪੂਰੀ ਹੋ ਗਈ ਹੈ। ਮੈਨੂੰ ਉਮੀਦ ਹੈ ਕਿ ਸਾਡੀ ਸਰਕਾਰ ਇਸੇ ਸਮੇਂ ਵਿੱਚ ਟੀਚਰਾਂ ਦੀ ਹੋਰ ਭਰਤੀ ਕਰਕੇ ਪਿੰਡਾਂ ਦੇ ਸਕੂਲਾਂ ਵਿੱਚ ਟੀਚਰ ਪੂਰੇ ਕਰ ਦੇਵੇਗੀ। ਮੈਂ ਇਸ ਰੈਜ਼ੋਲਿਊਸ਼ਨ ਦੇ ਹੱਕ ਵਿੱਚ ਹਾਂ। ਧੰਨਵਾਦ।

**ਮਾਨਯੋਗ ਸਪੀਕਰ :** ਨੈਕਸਟ, ਸਰਦਾਰ ਬਲਵਿੰਦਰ ਸਿੰਘ ਬੈਂਸ।

**ਸਰਦਾਰ ਬਲਵਿੰਦਰ ਸਿੰਘ ਬੈਂਸ :** ਸਪੀਕਰ ਸਾਹਿਬ, ਸਿਰਫ਼ ਮਿੰਟ ਦੋ ਰਹਿੰਦੇ ਹਨ ਜਾਂ ਤਾਂ ਟਾਈਮ ਵਧਾ ਲਓ।

**ਮਾਨਯੋਗ ਸਪੀਕਰ :** ਨਹੀਂ ਜੀ, ਹਾਊਸ ਢਾਈ ਵਜੇ ਤੱਕ ਹੀ ਚੱਲਣਾ ਹੈ।

**ਸਰਦਾਰ ਬਲਵਿੰਦਰ ਸਿੰਘ ਬੈਂਸ :** ਫਿਰ ਤਾਂ ਤੁਸੀਂ ਗਿਲਾ ਹੀ ਲਾਹੁਣ ਲੱਗੇ ਹੋ ਕਿ ਬੋਲਣਾ ਹੈ।

**ਮਾਨਯੋਗ ਸਪੀਕਰ :** ਤੁਸੀਂ ਟਾਈਮ ਵੇਸਟ ਨਾ ਕਰੋ।

**ਸਰਦਾਰ ਬਲਵਿੰਦਰ ਸਿੰਘ ਬੈਂਸ :** ਸਪੀਕਰ ਸਾਹਿਬ, ਜੇ ਤੁਸੀਂ ਟਾਈਮ ਨਹੀਂ ਵਧਾਉਣਾ ਤਾਂ ਮੈਂ ਬੋਲਣਾ ਨਹੀਂ। ਇਹ ਬਹੁਤ ਹੀ ਅਹਿਮ ਮੁੱਦਾ ਹੈ। ਮੈਂ ਤਾਂ ਇਸ ਤੇ ਦਸ-ਪੰਦਰਾਂ ਮਿੰਟ ਬੋਲਣਾ ਹੈ। ਸਰਕਾਰ ਇੱਕ ਬੱਚੇ ਤੇ 2487/- ਰੁਪਏ ਦਾ ਖਰਚ ਕਰਦੀ ਹੈ ਪਰ ਐਜੂਕੇਸ਼ਨ ਫਿਰ ਵੀ ਨਿੱਲ ਹੈ। ਜੇ ਟਾਈਮ ਇੱਕ ਮਿੰਟ ਦਾ ਹੀ ਹੈ ਤਾਂ ਮੈਂ ਕਹਿੰਦਾ ਹਾਂ ਕਿ ਬੇਸ਼ੱਕ ਕੱਲ੍ਹ ਟਾਈਮ ਦੇ ਦੇਣਾ।

**ਮਾਨਯੋਗ ਸਪੀਕਰ :** ਜੇ ਹਾਊਸ ਦੀ ਮਰਜ਼ੀ ਹੋਵੇ ਤਾਂ ਸਦਨ ਦਾ ਸਮਾਂ ਅੱਧਾ ਘੰਟਾ ਹੋਰ ਵਧਾ ਦਿੱਤਾ ਜਾਵੇ।

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਸਭ ਨੇ ਮੀਟਿੰਗਾਂ ਵਿੱਚ ਜਾਣਾ ਹੈ।

**ਮਾਨਯੋਗ ਸਪੀਕਰ** : ਠੀਕ ਹੈ, ਢਾਈ ਵਜੇ ਤੱਕ 'ਹੀ ਸਦਨ ਦੀ ਕਾਰਵਾਈ ਚੱਲੇਗੀ।

**ਸਰਦਾਰ ਬਲਵਿੰਦਰ ਸਿੰਘ ਬੈਂਸ :** ਢਾਈ ਤਾਂ ਫਿਰ ਵੱਜਣ ਵਾਲੇ ਹਨ।

**ਮਾਨਯੋਗ ਸਪੀਕਰ :** ਜੇ ਇੱਕ ਮਿੰਟ ਵਿੱਚ ਕੁਝ ਕਹਿਣਾ ਹੈ ਤਾਂ ਕਹੋ।

(ਇਸ ਸਮੇਂ ਅਜ਼ਾਦ ਮੈਂਬਰ ਸਰਦਾਰ ਸਿਮਰਜੀਤ ਸਿੰਘ ਬੈਂਸ ਕਾਰਜ ਸੂਚੀ ਫਾੜ ਕੇ ਵੈੱਲ ਆਫ਼ ਦਿ ਹਾਊਸ ਵਿੱਚ ਸੁੱਟ ਰਹੇ ਸਨ ਅਤੇ ਬਿਨਾਂ ਇਜਾਜ਼ਤ ** ** ਬੋਲ ਰਹੇ ਸਨ।)

**Mr. Speaker:** Nothing should be recorded. ਹੁਣ ਸਦਨ, ਸ਼ੁੱਕਰਵਾਰ, ਮਿਤੀ 18 ਮਾਰਚ, 2016 ਦੇ 10.00 ਵਜੇ ਸਵੇਰ ਤੱਕ ਸਥੱਗਿਤ ਕੀਤਾ ਜਾਂਦਾ ਹੈ।

*2.30 ਵਜੇ ਬਾਅਦ ਦੁਪਹਿਰ (*ਇਸ ਉਪਰੰਤ ਸਦਨ ਸ਼ੁੱਕਰਵਾਰ, ਮਿਤੀ 18 ਮਾਰਚ, 2016 ਦੇ 10.00 ਵਜੇ ਸਵੇਰ ਤੱਕ ਸਥੱਗਿਤ ਹੋ ਗਿਆ ।

---

** Expunged as ordered by the Chair.

